ੴ ਸਤਿਗੁਰ ਪ੍ਰਸਾਦਿ ।

ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ
ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ

# ਜਪੁ ਵਿਚਾਰ

ਗੁਰੂ ਨਾਨਕ ਮਿਸ਼ਨ ਲੜੀ ਦਾ ੫੬ ਵਾਂ ਟ੍ਰੈਕਟ

ਭੇਟਾ 45

# ਜਪੁ ਵਿਚਾਰ

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪੰਜ ਸੌਵੀਂ ਸਾਲ ਗਰਿਹ ਦੀ ਯਾਦ ਵਿਚ ਗੁਰੂ ਨਾਨਕ ਮਿਸ਼ਨ ਇਸ ਤੋਂ ਪਹਿਲੋਂ ਦੋ ਟ੍ਰੈਕਟ 'ਗੁਰੂ ਨਾਨਕ ਆਗਮਨ ਤੇ ਸੰਦੇਸ਼' ਅਤੇ 'ਸੂਰਜ ਨਿਕਲਿਆ' ਪ੍ਰਕਾਸ਼ਤ ਕਰ ਚੁਕਾ ਹੈ, ਇਹ ਤੀਜਾ ਟ੍ਰੈਕਟ 'ਜਪੁ ਵਿਚਾਰ' ਭੀ ਉਸੇ ਪਵਿੱਤਰ ਯਾਦ ਦੀ ਲੜੀ ਵਿਚ ਹੈ।

ਜਪੁਜੀ ਸਿਖਾਂ ਵਿਚ ਆਮ ਪੜ੍ਹੀ ਤੇ ਸਤਿਕਾਰੀ ਜਾਂਦੀ ਬਾਣੀ ਹੈ ਅਤੇ ਖਾਲਸਾ ਰਹਿਤ ਮਰਯਾਦਾ ਵਿਚ ਇਸ ਦੇ ਪਾਠ ਦੀ ਵਡੀ ਮਹੱਤਤਾ ਹੈ। ਇਸ ਵਿਚ ਸ਼ੱਕ ਨਹੀਂ ਕਿ ਇਸ ਬਾਣੀ ਦਾ ਵਿਚਾਰਵਾਨ ਤੇ ਸਹਿਜ ਪਾਠੀ ਨਾਮ ਦੇ ਵਾਯੂ ਮੰਡਲ ਅੰਦਰ ਦਾਖਲ ਹੁੰਦਾ ਹੈ ਅਤੇ ਇਸ ਦਾ ਸਿਦਕ ਤੇ ਪਿਆਰ ਨਾਲ ਕੀਤਾ ਪਾਠ ਪਾਠੀ ਨੂੰ ਨਾਮ ਸੰਜੋਗੀ ਬਣਾ ਦੇਂਦਾ ਹੈ। ਪਰ ਅਜੇਹਾ ਹੋ ਜਾਣਾ ਨਿਰਭਰ ਹੈ ਪਾਠੀ ਦੇ ਅੰਦਰ ਦੀ ਬਾਣੀ ਦੀ ਸੂਝ, ਉਸ ਦੇ ਮਨ ਦੀ ਇਕਾਗਰਤਾ ਅਤੇ ਬਾਣੀ ਨਾਲ ਇਕ ਸੁਰ ਹੋਣ ਤੇ। ਜੇਹੜੇ ਬਾਣੀ ਨਾਲ ਇਕ ਸੁਰ ਨਹੀਂ ਹੋਇ, ਜਿਨ੍ਹਾਂ ਬਾਣੀ ਨੂੰ ਓਹ ਸਤਿਕਾਰ ਤੇ ਪਿਆਰ ਨਹੀਂ ਦਿਤਾ, ਜੋ ਨਾਮ ਸੰਜੋਗੀ ਬਣਨ ਲਈ ਜ਼ਰੂਰੀ ਹੈ ਅਤੇ ਇਸ ਦਾ ਪਾਠ ਨਿਰਾ ਰਸਮੀ ਤੌਰ ਇਸ਼ਨਾਨ ਕਰਦੇ ੨ ਜਾਂ ਕੇਵਲ ਮਰਯਾਦਾ ਪੂਰੀ ਕਰਨ ਲਈ ਕੀਤਾ ਹੈ ਉਨ੍ਹਾਂ ਨੂੰ ਇਸ ਦਾ ਰਸ ਭੀ ਉਤਨਾ-ਕੁ ਹੀ ਪ੍ਰਾਪਤ ਹੋਵੇਗਾ। ਕੋਈ ਕਾਰ ਵਿਹਾਰ ਕਰੀਏ ਉਸ ਵਿਚ ਤਾਂ ਹੀ ਸਫਲ ਹੋਈਦਾ ਹੈ ਜੇ ਕਰ ਉਸ ਦੇ ਲਈ ਲੋੜੀਂਦਾ ਸਮਾਂ ਅਤੇ ਪੂਰਾ ਧਿਆਨ ਦਿਤਾ ਜਾਵੇ, ਤਾਂ ਇਹ ਕਿਸ ਤਰ੍ਹਾਂ ਸੰਭਵ ਹੋ ਸਕਦਾ ਹੈ ਕਿ ਨਾਮ ਜੇਹੀ ਅਦਿਸ਼ਟ ਅਤੇ ਅਗੋਚਰ ਚੀਜ਼ ਬਿਨਾ ਧਿਆਨ ਤੇ ਸਮਾਂ ਲਗਾਏ ਹਥ ਆ ਜਾਵੇ ?

ਜਪੁਜੀ ਦੀ ਬਾਣੀ ਸਹੀ ਤੌਰ ਓਹੋ 'ਵਡਿਆਈ ਵੀਚਾਰੁ' ਹੈ ਜਿਸ ਦੇ ਕਰਨ ਸੁਣਨ ਨਾਲ ਵਾਹਿਗੁਰੂ ਦੇ ਪਿਆਰ ਦੇ ਪਾਤਰ ਬਣੀਦਾ ਹੈ ਅਤੇ ਇਸ ਦੀ ਰਸ-ਲੀਨਤਾ ਹੀ ਓਹ ਸਚ ਖੰਡ ਹੈ ਜਿਥੇ ਨਿਰੰਕਾਰ 'ਕਰਿ ਕਰਿ ਵੇਖੈ ਨਦਰ ਨਿਹਾਲ'। ਪਰ ਭਗਤ ਕਬੀਰ ਜੀ ਦੇ ਕਥਨ ਅਨੁਸਾਰ ਇਸ ਨੂੰ :

'ਸਹਜਿ ਬਿਲੋਵਹੁ ਜੈਸੇ ਤਤ ਨ ਜਾਈ'

ਤਾਂ ਹੀ ਇਸ ਦਾ ਪੜ੍ਹਨਾ ਸੁਣਨਾ ਸਫਲ ਹੋ ਸਕਦਾ ਹੈ।

ਇਸ ਲੇਖ ਅੰਦਰ ਕੁਝ ਅਜੇਹੇ ਵਿਚਾਰ ਦੇਣ ਦਾ ਜਤਨ ਕੀਤਾ ਹੈ ਜੋ ਸ਼ਾਇਦ ਜਪੁਜੀ ਦੇ ਪਾਠੀ ਦਾ ਦ੍ਰਿਸ਼ਟੀ ਕੋਨ ਇਉਂ ਬਦਲ ਸਕਣ ਕਿ ਓਹ ਨਿਰੀ ਮਰਯਾਦਾ ਪੂਰੀ ਕਰਨ ਲਈ ਹੀ ਇਸ ਦਾ ਪਾਠ ਨ ਕਰੇ ਸਗੋਂ ਇਸ ਵਿਚੋਂ ਓਹ ਆਤਮ ਰਸ ਪ੍ਰਾਪਤ ਕਰੇ ਜਿਸ ਦੀ ਪ੍ਰਾਪਤੀ ਹਰ ਮਨੁਖ ਦਾ ਜੀਵਨ ਉਦੇਸ਼ ਹੈ।

ਨਰੈਣ ਸਿੰਘ

ੴ ਸਤਿਗੁਰ ਪ੍ਰਸਾਦਿ ॥

# ਜਪਜੀ

ਜਪਜੀ ਸਾਹਿਬ ਸ੍ਰੀ ਗੁਰੂ ਨਾਨਕ ਵਿਚਾਰਧਾਰਾ ਦੀ ਸਭ ਤੋਂ ਪਰਮੁਖ ਰਚਨਾ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਆਦਿ ਵਿਚ ਦਰਜ ਹੈ, ਗੁਰੂ ਨਾਨਕ ਨਾਮ ਲੇਵਾ ਹਰ ਪ੍ਰਾਣੀ ਲਈ ਇਸ ਦਾ ਨਿਤਾ-ਪ੍ਰਤੀ ਪਾਠ ਕਰਨਾ ਜ਼ਰੂਰੀ ਸਮਝਿਆ ਜਾਂਦਾ ਹੈ। ਖ਼ਾਲਸਾ ਸਜਣ ਸਮੇਂ ਅੰਮ੍ਰਤ ਪ੍ਰਚਾਰ ਦੀ ਮਰਯਾਦਾ ਪੂਰੀ ਕਰਨ ਲਈ ਪੜ੍ਹੀ ਜਾਣ ਵਾਲੀ ਪਹਿਲੀ ਬਾਣੀ ਜਪਜੀ ਹੀ ਹੈ ਅਤੇ ਹਰ ਖਾਲਸਾ ਸਜੇ ਸਿੰਘ ਵਾਸਤੇ ਅੰਮ੍ਰਤ ਵੇਲੇ ਇਸ ਦਾ ਪੜ੍ਹਨਾ ਸਿੱਖੀ ਰਹਿਤ ਦਾ ਮੁਖ ਕਰਮ ਹੈ।

ਪੰਜਾਬੀ ਬੋਲੀ ਦੀ ਸਮੁਚੀ ਕਾਵ ਰਚਨਾ ਅੰਦਰ ਜਪਜੀ ਦਾ ਸ਼੍ਰੋਮਣੀ ਥਾਂ ਹੈ। ਨਾ ਕੇਵਲ ਆਪਣੇ ਵਿਸ਼ਾਵਸਤੂ ਕਰਕੇ ਹੀ ਜੋ ਇਸ ਬਾਣੀ ਦੇ ਮਹਾਨ ਰਚਨਹਾਰ ਦੀ ਮਹਾਨ ਸੋਚਣੀ ਦਾ ਸਿੱਟਾ ਹੈ, ਸਗੋਂ ਇਹ ਬਾਣੀ ਆਪਣੇ ਡੂੰਘੇ ਰਹੱਸ, ਪਰਤਖ ਤੁਰਦੀ ਯਥਾਰਕਤਾ, ਪਾਰ ਪਰਦਰਸ਼ਕ ਚਿੰਤਨ, ਗੰਭੀਰ ਤੇ ਗਹਿਰੀ ਭਾਵਨਾ ਅਤੇ ਰਸਮਈ ਸੰਗੀਤ ਸਦਕਾ ਇਕ ਮਹਾਨ ਸਾਹਿਤਕ ਰਚਨਾ ਹੈ, ਜਿਸ ਨੂੰ ਦੁਨੀਆਂ ਦੇ ਸਾਹਿਤ ਅੰਦਰ ਵਿਸ਼ੇਸ਼ ਅੰਤਰ ਰਾਸ਼ਟਰੀ ਥਾਂ ਪ੍ਰਾਪਤ ਹੈ।

ਭਾਵੇਂ ਜਪਜੀ ਨੂੰ ਇਕ ਉਚੇ ਪਾਏ ਦਾ ਅਧਿਆਤਮਕ ਕਾਵਯ ਅਤੇ ਇਸ ਦਾ ਮੁਖ ਵਿਸ਼ਾ ਪਰਮਾਤਮਾ ਅਤੇ ਗੁਰੁਮਤਿ ਦਾ ਵਿਚਾਰ ਸਮਝਿਆ ਗਿਆ ਹੈ, ਅਤੇ ਮੋਟੇ ਤੌਰ ਇਸ ਨੂੰ ਸਿੱਖੀ ਦਾ ਸਿਧਾਂਤ, ਗੁਰਮਤਿ ਉਪਦੇਸ਼ ਤੇ ਸਿੱਖ ਧਰਮ ਦੀ ਵਿਆਖਿਆ ਤੇ ਸੀਮਤ ਰਖਿਆ ਗਿਆ ਹੈ, ਪਰ ਜੇ ਕਰ ਦੀਰਘ ਦ੍ਰਿਸ਼ਟ ਨਾਲ ਵਿਚਾਰਿਆ ਜਾਵੇ ਤਾਂ ਇਸ ਦੇ ਦੀਨੀ (Spiritual) ਪੱਖ ਦੇ ਨਾਲ ਨਾਲ ਇਸ ਦਾ ਦੁਨੀਆਵੀ (Temporal) ਪੱਖ ਭੀ ਪੂਰੇ ਤੌਰ ਉਘੜਦਾ ਹੈ, ਅਤੇ ਇਹ ਰਚਨਾ ਇਕ ਆਦਰਸ਼ਕ ਜੀਵਨ ਜੁਗਤਿ ਦਾ ਪੂਰਨ ਚਿੱਤਰ ਭੀ ਹੈ। ਇਹ ਜੁਗਤਿ ਆਪਣੇ ਆਪ ਵਿਚ ਮਨੁੱਖ ਦੀ ਆਤਮਕ ਉਸਾਰੀ (Evolution of human soul) ਦਾ ਅ-ਕਟ ਸਾਧਨ ਹੈ ਜੋ ਮਨੁੱਖ ਤੋਂ

ਦੇਵ (Man to Superman) ਅਤੇ ਦੇਵ ਤੋਂ ਗੁਰੂ ਦੇਵ (Superman to God-soul) ਬਨਾਉਣ ਦੇ ਸਮਰੱਥ ਹੈ। ਇਸ ਉਸਾਰੀ ਅੰਦਰ ਸਦਾਚਾਰ ਨੂੰ ਕੇਹੜਾ ਥਾਉਂ ਪ੍ਰਾਪਤ ਹੈ ਅਤੇ ਐਸੇ ਸਦਾਚਾਰ ਦੀ ਬੁਨਯਾਦ ਕਿਸ ਉਪਰ ਹੈ, ਇਹ ਭੀ ਇਸ ਵਿਚ ਦ੍ਰਿਸ਼ਟਾਇਆ ਹੈ।

ਇਸ ਬਾਣੀ ਦਾ ਪਾਠ ਪੜ੍ਹਨ ਤੇ ਸੁਣਨ ਵਾਲਾ ਅਜੇਹੇ ਵਾਤਾਵਰਣ ਅੰਦਰ ਦਾਖ਼ਲ ਹੋਇਆ ਪਰਤੀਤ ਕਰਦਾ ਹੈ ਜਿਸ ਨੂੰ ਜਪਜੀ ਅੰਦਰ 'ਸਚ ਖੰਡ' ਦਾ ਨਾਮ ਦਿਤਾ ਹੈ। ਇਹ ਅਸਲ ਵਿਚ ਨਾਮ ਭਰਪੂਰ ਵਾਤਾਵਰਣ ਹੈ। ਇਥੇ ਪੁਜੇ ਮਨੁੱਖ ਨੂੰ 'ਵਿਣੁ ਨਾਵੈ ਨਾਹੀ ਕੋ ਥਾਉ' ਅਨੁਭਵ ਹੁੰਦਾ ਹੈ ਅਤੇ ਐਸੇ ਵਾਤਾਵਰਣ ਅੰਦਰ ਗਿਆ ਮਨੁੱਖ ਨਾਮ ਸੰਜੋਗੀ ਹੋਕੇ ਉਸ ਅਨੰਦ ਨੂੰ ਪ੍ਰਾਪਤ ਹੁੰਦਾ ਹੈ ਜਿਸ ਬਾਰੇ 'ਨਾਨਕ ਨਦਰੀ ਨਦਰਿ ਨਿਹਾਲ' ਕਿਹਾ ਹੈ। ਮਨੁੱਖ ਜੀਵਨ ਦਾ ਉਦੇਸ਼ ਅਥਵਾ ਨਿਸ਼ਾਨਾ ਉਹ ਸੰਜੋਗ ਪ੍ਰਾਪਤ ਕਰਨਾ ਹੀ ਹੈ ਜਿਸ ਦੀ ਅਪ੍ਰਾਪਤੀ ਬਾਰੇ ਕਿਹਾ ਹੈ :

'ਨਾਮ ਬਿਉਗੀ ਨਾ ਜੀਐ ਜੀਐ ਤ ਬਉਰਾ ਹੋਇ'

ਸਤਿਗੁਰ ਨਾਨਕ ਫੁਰਮਾਉਂਦੇ ਹਨ : 'ਨਾਮੁ ਬਿਨਾ ਨਹੀਂ ਜੀਵਿਆ ਜਾਇ' ਜਪਜੀ ਦੀ ਬਾਣੀ ਨਾਮ ਸੰਜੋਗੀ ਬਣਨ ਦਾ ਹੀ ਸਾਧਨ ਹੈ, ਇਸੇ ਲਈ ਇਸ ਦੇ ਨਿਤਾਪ੍ਰਤੀ ਪੜ੍ਹੇ ਸੁਣੇ ਜਾਣ ਦੀ ਤਾਕੀਦ ਕੀਤੀ ਹੈ।

ਜਪਜੀ ਦੀ ਮਹਤੱਤਾ ਨੂੰ ਅਨੁਭਵ ਕਰਦੇ ਹੋਏ ਬੜੇ ੨ ਵਿਦਵਾਨਾਂ ਨੇ ਵਖੋ ਵਖ ਬੋਲੀਆਂ ਵਿਚ ਇਸ ਦੇ ਅਨੁਵਾਦ ਅਤੇ ਇਸ ਦੀ ਵਿਆਖਿਆ ਕੀਤੀ ਹੈ ਅਤੇ ਆਪਣੀ ਬੁੱਧ ਅਨੁਸਾਰ ਇਸ ਨੂੰ ਸਮਝਣ ਸਮਝਾਣ ਦੇ ਯਤਨ ਕੀਤੇ ਹਨ। ਇਹ ਲੇਖ ਭੀ ਉਸ ਲੜੀ ਅੰਦਰ ਇਕ ਨਿਮਾਣਾ ਜੇਹਾ ਯਤਨ ਹੈ। ਇਸ ਵਿਚ ਕੇਵਲ ਬਾਣੀ ਦੇ ਵਿਸ਼ਾ-ਵਸਤੂ ਨੂੰ ਹੀ ਹੇਠਾਂ ਲਿਖੇ ਪੱਖਾਂ ਤੋਂ ਵਿਚਾਰਿਆ ਹੈ :

(੧) ਜਪਜੀ ਦੀ ਬਾਣੀ ਅੰਦਰ ਮਨੁੱਖ ਦੇ ਦੀਨੀ ਅਤੇ ਦੁਨਯਾਵੀ (Spiritual and Temporal) ਦੋਵੇਂ ਪੱਖ ਦ੍ਰਿਸ਼ਟਾਏ ਹਨ।

(੨) ਜਪਜੀ ਤੋਂ ਸਿੱਖ ਸਿਧਾਂਤ ਪੂਰੀ ਤਰ੍ਹਾਂ ਉਘੜਦਾ ਹੈ।

(੩) ਜਪਜੀ ਸਿੱਖ ਧਰਮ ਦੀ ਵਿਆਖਿਆ, ਅਤੇ ਸਿੱਖੀ ਜੀਵਨ ਜੁਗਤਿ ਦਾ ਸਹੀ ਚਿੱਤਰ ਹੈ।

(੪) ਜਪਜੀ ਅੰਦਰ ਮਨੁੱਖ ਦੀ ਆਤਮ ਉਸਾਰੀ (Evolution of human soul) ਦਾ ਚਿੱਤਰ ਪੂਰਨ ਤੌਰ ਉਲੀਕਿਆ ਹੈ, ਅਤੇ ਇਸ ਉਸਾਰੀ ਅੰਦਰ ਸਦਾਚਾਰ Ethics ਅਤੇ ਸਿਮਰਨ meditation ਦੇ ਸਥਾਨ ਨਿਸਚੇ ਕੀਤੇ ਹਨ ।

(੫) ਜਪਜੀ ਦੀ ਬਾਣੀ ਨਾਮ ਦਾ ਵਾਤਾਵਰਨ ਉਪਜਾਉਂਦੀ ਅਤੇ ਮਨੁੱਖ ਦੇ ਮਨ ਨੂੰ ਐਸੇ ਵਾਤਾਵਰਨ ਅੰਦਰ ਲੀਨ ਕਰਕੇ ਮਨੁੱਖ ਨੂੰ ਨਾਮ ਸੰਜੋਗੀ ਬਣਾਉਂਦੀ ਹੈ ।

ਇਸ ਲੇਖ ਵਿਚ ਪ੍ਰਗਟਾਏ ਵਿਚਾਰਾਂ ਨੂੰ ਉਕਤ ਪੰਜ ਵਿਸ਼ਿਆਂ ਤੇ ਸੀਮਤ ਰਖਦੇ ਹੋਏ ਇਨ੍ਹਾਂ ਦੀ ਸਚਾਈ ਨੂੰ ਜਪਜੀ ਦੀ ਬਾਣੀ [illegible] ਦ੍ਰਿੜ ਕੀਤਾ ਜਾਵੇਗਾ । ਇਸ ਵਿਚ ਬਾਣੀ ਦੇ ਸ਼ਬਦ-ਅਰਥ ਸਮਝਨ ਸਮਝਾਣ ਦਾ ਯਤਨ ਨਹੀਂ ਕੀਤਾ ਗਿਆ, ਕੇਵਲ, ਸਮਝਾਣ ਨਾਲੋਂ ਵਧੇਰੇ, ਇਹ ਸਮਝਣ ਦਾ ਯਤਨ ਹੈ ਕਿ ਜਪਜੀ ਦੀ ਬਾਣੀ ਜਿੱਥੇ ਇਕ ਵੰਨੇ ਸਮੁਚੇ ਗੁਰੂ ਮਤਿ ਦਾ ਸਾਰ ਅੰਸ ਅਤੇ ਇਕ ਆਦਰਸ਼ਕ ਮਨੁਖੀ ਜੀਵਨ ਦਾ ਸਪਸ਼ਟ ਚਿੱਤਰ ਹੈ ਉਥੇ ਇਹ 'ਸਤਿ ਸੁਹਾਣੁ ਸਦਾ ਮਨਿ ਚਾਉ' ਦੇ ਪਰਤੱਖ ਵਿਸਮਾਦੀ ਦਰਸ਼ਨਾਂ ਦੀ ਦੀਵਾਨਗੀ (ਭਇਆ ਦਿਵਾਨਾ ਸਾਹ ਦਾ ਨਾਨਕ ਬਉਰਾਨਾ) ਅੰਦਰ ਗੁਆਚੇ ਗੁਰੂ ਨਾਨਕ ਦੇ ਹਿਰਦੇ ਦੀ ਅਲੌਕਕ ਤਸਵੀਰ ਹੈ । ਪਰ ਜਿਸ ਤਰ੍ਹਾਂ ਕਿਸੇ ਮਹਾਨ ਕਲਾਕਾਰ ਦੀ ਕਲਾ ਦੇ ਅਸਲੀਅਤ ਨੂੰ ਜਾਣਨ ਲਈ ਆਪੂੰ ਕਲਾ ਰੂਪ ਹੋ ਜਾਣਾ ਜ਼ਰੂਰੀ ਹੁੰਦਾ ਹੈ, ਇਵੇਂ ਹੀ ਗੁਰੂ ਨਾਨਕ ਦੇ ਹਿਰਦੇ ਦੀ ਇਸ ਅਦੁਤੀ ਮੂਰਤ ਦੇ ਅਗੰਮੀ ਦੀਦਾਰ ਦਾ ਰਸ ਕੇਵਲ ਉਹ ਮਾਣ ਸਕਦੇ ਹਨ ਜੋ ਨਿਰਾ ਗਿਆਨ ਦੁਆਰਾ (intellectually) ਹੀ ਨਹੀਂ, ਬਲਕਿ ਆਪਣੇ ਅਨੁਭਵ ਰਾਹੀਂ ਜਪਜੀ ਨਾਲ ਇਕ ਸੁਰ ਹੋ ਜਾਂਦੇ ਹਨ । ਅਨੁਭਵੀ ਇਕ ਸੁਰਤਾਂ ਨੂੰ ਅਖਰਾਂ ਦੁਆਰਾ ਵਰਣਨ ਕਰ ਸਕਣਾ ਬਹੁਤ ਕਠਨ ਹੈ, ਪਰ ਇਹ ਨਿਮਾਣਾ ਜੈਸਾ ਯਤਨ ਇਸ ਵੰਨੇ ਤੁਰੇ ਜਪਜੀ ਦੇ ਪਰਵਾਨਿਆਂ ਨੂੰ ਸ਼ਾਇਦ ਦੂਰ ਤੋਂ ਉਸ ਲੋਅ ਦੀ ਝਲਕ ਵਿਖਾ ਸਕੇ, ਜਿਸ ਝਕ ਉਨ੍ਹਾਂ ਨੇ ਆਪਨੇ ਖੰਭਾਂ ਦੇ ਬਲ ਨਾਲ ਪੁਜਣਾ ਹੋਵੇਗਾ । ਪਰ ਜੋ ਲੋਅ ਦੀ ਲਾਟ ਤੇ ਪੁਜ ਜਾਣਗੇ ਉਸ ਦਾ ਰਸ ਪਰਵਾਨੇ ਵਾਂਗ ਉਹ ਹੀ ਜਾਣ ਸਕਣਗੇ ।

## ਜਪਜੀ ਦਾ ਦੀਨੀ ਅਤੇ ਦੁਨਿਆਵੀ (Spiritual and Temporal) ਪੱਖ

### (੧) ਦੀਨੀ (Spiritual) ਪੱਖ

ਸਾਰੀ ਸ੍ਰਿਸ਼ਟੀ ਦਾ ਸਿਰਜਨਹਾਰ ਪਾਲਨਹਾਰ ਅਤੇ ਮਾਰਨਹਾਰ ਇਕੋ ਇਕ ਵਾਹਿਗੁਰੂ ਹੈ, ਜੋ ਕਿਸੇ ਦਾ ਕੀਤਾ ਹੋਇਆ ਜਾਂ ਥਾਪਿਆ ਹੋਇਆ ਨਹੀਂ, ਬਲਕਿ ਉਹ ਆਪਣੇ ਆਪ ਤੋਂ ਹੋਂਦ ਵਿਚ ਆਇਆ ਹੈ। ਕਈ ਲੋਕਾਂ ਦਾ ਇਹ ਵਿਸ਼ਵਾਸ਼ ਕਿ ਬ੍ਰਹਮ ਅਤੇ ਮਾਇਆ ਦੇ ਸੰਜੋਗ ਤੋਂ ਤਿੰਨ ਦੇਵਤੇ—ਬ੍ਰਹਮਾ, ਵਿਸ਼ਨੂੰ ਅਤੇ ਈਸ਼ਰ—ਪੈਦਾ ਹੋਏ ਜੋ ਕ੍ਰਮ ਅਨੁਸਾਰ ਸ੍ਰਿਸ਼ਟੀ ਦੇ ਰਚਣ, ਪਾਲਣ ਤੇ ਮਾਰਨ ਵਾਲੇ ਹਨ ਠੀਕ ਨਹੀਂ। ਵਾਹਿਗੁਰੂ ਖ਼ੁਦ ਹੀ ਰਚਦਾ ਪਾਲਦਾ ਤੇ ਮਾਰਦਾ ਹੈ, ਉਹ ਆਪ ਹੀ ਈਸ਼ਰ ਬ੍ਰਹਮਾ ਆਦਿ ਹੈ। 'ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ' ਅਤੇ 'ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ'।
ਵਾਹਿਗੁਰੂ ਨੇ ਆਪਣੇ ਹੁਕਮ ਨਾਲ ਸਾਰੀ ਰਚਨਾ ਕੀਤੀ ਹੈ :

ਕੀਤਾ ਪਸਾਉ ਏਕੋ ਕਵਾਉ
ਤਿਸ ਤੇ ਹੋਏ ਲਖਦਰਿਆਉ

ਮਨੁਖ ਤਾਂ ਇਤਨਾ ਭੀ ਨਹੀਂ ਦਸ ਸਕਦਾ ਕਿ ਇਹ ਸ੍ਰਿਸ਼ਟੀ ਕਿਸ਼ ਦਿਨ, ਵਾਰ, ਵੇਲੇ ਜਾਂ ਥਿਤ ਨੂੰ ਰਚੀ ਗਈ :

'ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ'

ਫਿਰ ਉਹ ਕਿਸੇ ਦੀ ਸਲਾਹ ਦਾ ਮੁਥਾਜ ਨਹੀਂ ਆਪਣੀ ਮਰਜ਼ੀ ਕਰਦਾ ਹੈ, ਨ ਕਿਸੇ ਦੇ ਹੁਕਮ ਦਾ ਪਾਬੰਦ ਹੈ :

'ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ'

ਹਰ ਥਾਂ, ਹਰ ਸਮੇਂ ਅਤੇ ਹਰ ਗੱਲ ਵਿਚ ਉਸ ਦਾ ਆਪਣਾ ਹੁਕਮ ਵਰਤਦਾ ਹੈ। ਪਰ ਇਹ ਹੁਕਮ ਉਸਨੂੰ ਹਰ ਸਮੇਂ ਅਤੇ ਵਾਰ ਵਾਰ ਕਰਨ ਦੀ ਲੋੜ ਨਹੀਂ ਪੈਂਦੀ। ਉਸ ਨੇ ਇਕੋ ਵਾਰ ਹੀ ਐਸੇ ਹੁਕਮ ਜਾਰੀ ਕਰ ਰਖੇ ਹੋਏ ਹਨ ਕਿ ਸਾਰੀ ਰਚਨਾ ਅਤੇ ਇਸ ਦੇ ਅੰਦਰ ਵਰਤ ਰਹੀ ਹਰ ਗੱਲ ਉਸ ਇਕੋ ਵਾਰ ਚਾਲੂ ਕੀਤੇ ਹੁਕਮ ਦੇ ਅਧੀਨ ਆਪ ਤੋਂ ਆਪ ਚਲ ਰਹੀ ਹੈ। ਵਾਹਿਗੁਰੂ ਦੇ ਐਸੇ ਹੁਕਮਾਂ ਨੂੰ ਲੋਕੀ ਕੁਦਰਤ ਜਾਂ ਕੁਦਰਤ ਦੇ ਕਾਨੂੰਨ ਤਥਾ ਨੀਯਮ ਦਾ ਨਾਮ ਦੇਂਦੇ ਹਨ।

ਇਨ੍ਹਾਂ ਇਕੋ ਵਾਰ ਬਧੇ ਨਿਯਮਾਂ ਮੁਜਬ ਸਾਰੇ ਸਰੀਰ (ਅਕਾਰ) ਜੀਵ ਜੰਤੂ, ਮਨੁਖ ਅਤੇ ਹੋਰ ਹਰ ਤਰ੍ਹਾਂ ਦੀ ਬਣਤਰ ਬਣਦੀ ਤੇ ਲੈ ਹੁੰਦੀ ਹੈ। ਕਿਸੇ ਨੂੰ ਵੱਡਾ ਅਤੇ ਕਿਸੇ ਨੂੰ ਛੋਟਾ ਕਰਨ ਤਥਾ ਕਿਸੇ ਦਾ ਮਾਨ ਜਾਂ ਅਪਮਾਨ ਅਤੇ ਕਿਸੇ ਨੂੰ ਦੁਖ ਜਾਂ ਸੁੱਖ ਦੇਣ ਦੇ ਭੀ ਅਟੱਲ ਤੇ ਅ-ਬਦਲ ਨੀਯਮ ਹਨ ਜਿਨ੍ਹਾਂ ਅਨੁਸਾਰ ਵਡਿਆਈ ਛੁਟਿਆਈ, ਉਤਮਤਾ ਨੀਚਤਾ ਅਤੇ ਦੁਖ ਸੁਖ ਮਿਲਦੇ ਹਨ। ਹਰ ਗਲ ਹੁਕਮ ਅਥਵਾ ਮੁਕਰਰ ਨੀਯਮ ਜਾਂ ਬੰਧਾਨ ਦੇ ਅਧੀਨ ਤੁਰਦੀ ਹੈ—ਹੁਕਮ ਤੋਂ ਬਾਹਰ ਕੁਝ ਭੀ ਨਹੀਂ

'ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ'

ਅਤੇ ਇਨ੍ਹਾਂ ਹੁਕਮਾਂ ਦਾ ਚਲਾਉਣ ਹਾਰਾ ਵਾਹਿਗੁਰੂ ਆਪ ਹੈ :

'ਹੁਕਮੀ ਹੁਕਮੁ ਚਲਾਏ ਰਾਹੁ'

ਵਾਹਿਗੁਰੂ ਦੇ ਹੁਕਮ ਅਨੁਸਾਰ ਹੀ ਜੀਵਾਂ ਦਾ ਆਉਣਾ ਜਾਣਾ (Transmigration of soul) ਬਣਿਆ ਹੋਇਆ ਹੈ :

'ਨਾਨਕ ਹੁਕਮੀ ਆਵਹੁ ਜਾਹੁ'

ਉਸ ਦਾ ਹੁਕਮ ਏਨਾ ਅਥਾਹ ਅਤੇ ਅਬੁਝ ਹੈ ਕਿ ਇਸ ਦੀ ਪੂਰੀ ਸੂਝ ਹੋਣੀ ਅਸੰਭਵ ਹੈ :

'ਹੁਕਮੁ ਨ ਕਹਿਆ ਜਾਈ'

ਅਜ ਕਲ ਦੀ ਵਿਗਿਆਨਕ ਖੋਜ ਅਤੇ ਕੁਦਰਤ ਦੇ ਨੀਯਮਾਂ ਬਾਰੇ ਨਿਤਾਪ੍ਰਤੀ ਵਧ ਰਿਹਾ ਗਿਆਨ ਭੀ ਇਹੋ ਸਾਬਤ ਕਰਦਾ ਹੈ ਕਿ ਜੋ ਕੁਝ ਮਨੁੱਖੀ ਖੋਜ ਹੁਣ ਤਕ ਜਾਣ ਸਕੀ ਹੈ, ਉਹ ਕੁਦਰਤ ਦੇ ਕਾਨੂੰਨਾਂ ਦਾ ਕੁਝ ਹਿੱਸਾ ਹੀ ਹੈ ਅਤੇ ਮਨੁੱਖ ਜਿਉਂ ੨ ਇਨ੍ਹਾਂ ਦੀ ਖੋਜ ਕਰਦਾ ਹੈ ਇਹ ਉਸ ਨੂੰ ਹੋਰ ਅਥਾਹ ਤੇ ਵਿਸ਼ਾਲ ਲਗਦੇ ਹਨ। ਮਨੁੱਖ ਦੀ ਧਰਤੀ ਬਾਰੇ ਖੋਜ ਭੀ ਹਾਲਾਂ ਸੰਪੂਰਨਤਾ ਨੂੰ ਨਹੀਂ ਪੁਜੀ ਅਤੇ ਧਰਤੀ ਤੋਂ ਬਾਹਰ ਜੋ ਕੁਝ ਮਨੁੱਖ ਹੁਣ ਤਕ ਜਾਣ ਸਕਿਆ ਹੈ, ਓਹ ਕੇਵਲ ਮਾਤਰ ਚੰਦ ਦੀ ਬਾਬਤ ਹੀ ਹੈ। ਬਾਕੀ ਦੀ ਅਨੰਤ ਰਚਨਾ ਬਾਰੇ ਮਨੁੱਖ ਨੂੰ ਹਾਲੇ ਕੁਝ ਪਤਾ ਨਹੀਂ, ਅਤੇ ਇਸ ਦੀ ਕੀਤੀ ਹੋਈ ਹਰ ਨਵੀਂ ਖੋਜ ਤੋਂ ਇਸ ਨੂੰ ਰਚਨਾ ਅਤੇ ਇਸ ਉੱਤੇ ਵਰਤਦੇ ਨੀਯਮਾਂ ਦਾ ਖਿਲਾਰ

ਹੋਰ ਵਿਸ਼ਾਲ ਤੇ ਵਿਸਮਾਦੀ ਲਗਦਾ ਹੈ। ਜਪਜੀ ਦਾ ਇਸ ਉੱਤੇ ਇਹ ਕਥਨ ਕਿਤਨਾਂ ਅਰਥ ਭਰਪੂਰ ਹੈ :

ਅੰਤ ਕਾਰਣਿ ਕੇਤੇ ਬਿਲਲਾਹਿ
ਤਾਕੇ ਅੰਤ ਨ ਪਾਇ ਜਾਹਿ
ਇਹੁ ਅੰਤੁ ਨ ਜਾਣੈ ਕੋਇ
ਬਹੁਤਾ ਕਹੀਐ ਬਹੁਤਾ ਹੋਇ

ਇਹ ਵਿਸਥਾਰ ਤਾਂ ਕੇਵਲ ਵਾਹਿਗੁਰੂ ਦੇ ਹੁਕਮ ਤਥਾ ਉਸ ਵਲੋਂ ਚਾਲੂ ਕੀਤੇ ਕੁਦਰਤ ਦੇ ਕਾਨੂੰਨਾਂ ਦਾ ਹੀ ਹੈ। ਜੇ ਕਰ ਇਸ ਤੋਂ ਅਗੇ ਵਾਹਿਗੁਰੂ ਦੇ ਹੋਰ ਗੁਣਾਂ ਦਾ ਧਿਆਨ ਧਰੀਏ ਤਾਂ ਇਸ ਤੋਂ ਵਧੇਰੇ ਅਸਚਰਜਤਾ ਅੰਦਰ ਗੁੰਮ ਹੋ ਜਾਈਦਾ ਹੈ। ਇਸੇ ਲਈ ਸਤਿਗੁਰੂ ਉਸ ਦੇ ਗੁਣਾਂ ਦਾ ਜ਼ਿਕਰ ਕਰਦੇ ਹੋਏ 'ਅਮੁਲ' ਸ਼ਬਦ ਦੀ ਵਰਤੋਂ ਕਰਦੇ ਹਨ ਅਥਵਾ ਵਾਹਿਗੁਰੂ ਦੇ ਗੁਣਾਂ ਦਾ ਮੁੱਲ ਜਾਂ ਕੀਮਤ ਪਾਉਣੀ ਸੰਭਵ ਨਹੀਂ। ਇਸ ਤਰ੍ਹਾਂ ਭੀ ਵਰਨਿਆ ਹੈ: 'ਅੰਤੁ ਨ ਸਿਫਤੀ ਕਹਣਿ ਨ ਅੰਤੁ' ਅਥਵਾ ਉਸ ਦੀਆਂ ਸਿਫ਼ਤਾਂ (ਗੁਣ) ਬੇਅੰਤ ਹਨ, ਤੇ ਨ ਸਿਫਤਾਂ ਕਹਿਣ ਵਾਲਿਆਂ ਦਾ ਕੋਈ ਓੜਕ ਬੰਨਾ ਹੈ। ਕਿਤਨੇ ਹੀ ਉਸ ਨੂੰ ਕਹਿੰਦੇ ਗਏ ਅਤੇ ਕਿਤਨੇ ਕਹਿਣ ਵਿਚ ਲਗ ਰਹੇ ਹਨ ਅਤੇ ਜੇ ਏਨੇ ਕਹਿਣ ਵਾਲੇ ਹੋਰ ਹੋ ਜਾਣ ਤਾਂ ਭੀ ਉਸ ਬਾਰੇ ਕੁਝ ਕਹਿ ਸਕਨਾ ਸੰਭਵ ਨਹੀਂ :

ਕੇਤੇ ਆਖਹਿ ਆਖਣਿ ਪਾਹਿ
ਕੇਤੇ ਕਹਿ ਕਹਿ ਉਠਿ ਉਠਿ ਜਾਹਿ
ਏਤੇ ਕੀਤੇ ਹੋਰ ਕਰੇਹਿ
ਤਾ ਆਖਿ ਨ ਸਕਹਿ ਕੇਈ ਕੇਇ

ਵਾਹਿਗੁਰੂ ਦੇ ਅਨੰਤ ਗੁਣਾਂ ਦਾ ਧਿਆਨ ਧਰਦੇ ਹੋਏ ਉਸ ਨੂੰ ਜਪਜੀ ਅੰਦਰ 'ਗੁਣੀ ਨਿਧਾਨ' ਅਰਥਾਤ ਗੁਣਾਂ ਦਾ ਖਜ਼ਾਨਾ ਕਿਹਾ ਹੈ :

ਵਾਹਿਗੁਰੂ ਦੇ ਅਥਾਹ ਹੁਕਮ ਅਤੇ ਅਨੰਤ ਗੁਣਾਂ ਤੋਂ ਇਲਾਵਾ ਜੇ ਕਰ ਉਸ ਦੀ ਰਚਨਾਂ ਜਾਂ ਉਸ ਦੇ ਕੰਮਾਂ ਵੱਲ ਧਿਆਨ ਮਾਰੀਏ ਤਾਂ ਉਨ੍ਹਾਂ ਦਾ ਭੀ ਹਿਸਾਬ ਨਹੀ ਲਗ ਸਕਦਾ : ਕਰਤੇ ਕੈ ਕਰਣੈ ਨਾਹੀ ਸੁਮਾਰੁ

ਸਾਡੀ ਸੂਝ ਹਵਾ, ਪਾਣੀ, ਅਗ, ਇਕ ਸੂਰਜ, ਇਕ ਚੰਦ ਅਤੇ ਚਾਰ ਖਾਣੀਆਂ (ਉਤਪਤੀ ਦੇ ਚਾਰ ਸਾਧਨਾ ਅੰਡਜ ਜੇਰਜ, ਸੇਤਜ ਅਤੇ ਉਤਭੁਜ) ਤਕ ਹੀ ਸੀਮਤ ਹੈ ਅਤੇ ਸਾਨੂੰ ਇਸ ਤੋਂ ਅਗੇ ਕੁਝ ਪਤਾ ਨਹੀਂ ਪਰ ਸਤਿਗੁਰੂ ਫੁਰਮਾਉਂਦੇ ਹਨ :

'ਕੇਤੇ ਪਵਣ ਪਾਣੀ ਵੈਸੰਤਰ ਕੇਤੇ ......
ਕੇਤੇ ਇੰਦ ਚੰਦ ਸੂਰ ਕੇਤੇ ......
ਕੇਤੀਆ ਖਾਣੀ ਕੇਤੀਆਂ ਬਾਣੀ ਕੇਤੇ ਪਾਤ ਨਰਿੰਦ,
ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ'

ਫਿਰ ਉਸ ਦੀ ਏਨੇ ਖਿਲਾਰ ਵਾਲੀ ਉਪਜ ਨੂੰ ਥਾਉਂ ਥਾਈਂ ਟਿਕਾਏ ਅਤੇ ਸੰਭਾਲੇ ਰਖਣ ਲਈ ਵਾਹਿਗੁਰੂ ਆਪ ਇਸ ਦੇ ਵਿਚ ਭਰਪੂਰ ਰਮਿਆ ਹੋਇਆ ਹੈ, ਹਰ ਥਾਂ ਅਤੇ ਟਿਕਾਣੇ ਉਸ ਦਾ ਆਪਣਾ ਆਸਣ ਲਗ ਰਿਹਾ ਹੈ ਅਤੇ ਇਕਸੇ ਵਾਰ ਉਸ ਨੇ ਰਚਨਾ ਨਾਲ ਸੰਬੰਧਤ ਪਦਾਰਥ ਮੁਹਈਆ ਕੀਤੇ ਹੋਏ ਹਨ :

ਆਸਣੁ ਲੋਇ ਲੋਇ ਭੰਡਾਰ
ਜੋ ਕਿਛੁ ਪਾਇਆ ਸੁ ਏਕਾ ਵਾਰ

ਉਸ ਦੀਆਂ ਦਾਤਾਂ ਦਾ ਭੰਡਾਰਾ ਅਤੁਟ ਹੈ ਉਹ ਇਸਨੂੰ ਸਦੀਵ ਕਾਲ ਭਰੀ ਰਖਦਾ ਹੈ ਪਰ ਉਨ੍ਹਾਂ ਦਾਤਾਂ ਦੇ ਵਰਤਨ ਵਾਲੇ ਆਪ ਲੈਂਦੇ ੨ ਥਕ ਹੁੱਟ ਜਾਂਦੇ ਹਨ।

ਦੇਂਦਾ ਦੇਇ ਲੈਂਦੇ ਥਕ ਪਾਹਿ

ਜਪਜੀ ਅੰਦਰ ਵਾਹਿਗੁਰੂ ਦੀ ਹੋਂਦ ਅਤੇ ਬੇਅੰਤਤਾ ਦੇ ਪਖ ਨੂੰ ਏਡੀ ਵਿਸ਼ਾਲਤਾ ਨਾਲ ਉਘਾੜਿਆ ਹੈ ਕਿ ਇਸ ਦਾ ਬਿਆਨ ਕਥਨ ਤੋਂ ਬਾਹਰ ਹੈ। ਸਤਿਗੁਰੂ ਨਾਨਕ ਦੇਵ ਜੀ ਇਸ ਬਾਰੇ ਆਪਣੀ ਅਸਮਰਥਾ ਇਉਂ ਪ੍ਰਗਟ ਕਰਦੇ ਹਨ :

'ਕਿਵ ਕਰਿ ਆਖਾ ਕਿਵ ਸਾਲਾਹੀ ਕਿਉ ਵਰਨੀ ਕਿਵ ਜਾਣਾ'

ਅਤੇ ਫਿਰ ਕਹਿੰਦੇ ਹਨ ਕਿ ਜੇ ਮੈਂ ਕੁਝ ਜਾਣਦਾ ਭੀ ਹੋਵਾਂ ਤਾਂ ਮੈਂ ਉਸ ਨੂੰ ਆਖਣ ਨੂੰ ਤਿਆਰ ਨਹੀਂ, ਕਿਉਂਕਿ ਮੇਰੇ ਅੰਦਰ ਉਸ ਦੇ ਆਖਣ ਦੀ ਸਮਰੱਥਾ ਨਹੀਂ :

'ਜੇ ਹਉ ਜਾਣਾ ਆਖਾ ਨਾਹੀ ਕਹਿਣਾ ਕਥਨੁ ਨ ਜਾਈ'

## (੨) ਦੁਨਿਆਵੀ (Temporal) ਪਖ

ਸਤਿਗੁਰੂ ਵਾਹਿਗੁਰੂ ਦੇ ਅਥਾਹ ਹੁਕਮ ਅਤੇ ਅਨੰਤ ਸਿਰਜਨਾ ਦਾ ਜ਼ਿਕਰ ਕਰਦੇ ਹੋਏ ਏਨੀ ਕੁ ਸੂਝ ਦੇਂਦੇ ਹਨ ਕਿ ਵਾਹਿਗੁਰੂ ਨੇ ਦਿਨ ਰਾਤ ਬਣਾਏ, ਥਿਤਾਂ ਅਤੇ ਰੁੱਤਾਂ ਬਣਾਈਆਂ, ਮੂਲ ਤਤ ਪਉਣ ਪਾਣੀ ਅਗਨੀ ਆਦਿ ਬਣਾਏ ਅਤੇ ਧਰਤੀ ਦੀ ਸਾਜਨਾ ਕੀਤੀ। ਉਪ੍ਰੰਤ ਧਰਤੀ ਉਪਰ ਅਨੇਕਾਂ ਜਾਤੀਆਂ ਰੂਪਾਂ ਰੰਗਾਂ ਅਤੇ ਨਾਵਾਂ ਵਾਲੇ ਜੀਵ ਜੰਤੂ ਪੈਦਾ ਕਰ ਦਿਤੇ ਅਤੇ ਧਰਤੀ ਦਾ 'ਧਰਮਸਾਲ' ਹੋਣਾ ਨਿਸਚੈ ਕੀਤਾ ਅਰਥਾਤ ਧਰਤੀ ਇਕ ਅਜੇਹੀ ਥਾਂ ਬਣਾਈ ਜਿਸ ਉਤੇ ਪੈਦਾ ਹੋਈ ਹਰ ਚੀਜ਼ ਤੇ ਹਰ ਜੀਵ, ਜੰਤ, ਮਨੁਖ ਦਾ ਕੁਝ ਧਰਮ ਹੈ। ਰੁਖ, ਬਿਰਖ, ਪਸ਼ੂ, ਪੰਛੀ, ਮਨੁਖ ਹਰ ਇਕ ਦਾ ਆਪਨਾ ੨ ਧਰਮ ਹੈ, ਇਸੇ ਤਰ੍ਹਾਂ ਹਵਾ, ਪਾਣੀ, ਅਗ, ਚੰਦ, ਸੂਰਜ, ਤਾਰੇ, ਸਤਾਰੇ, ਰਾਤ ਦਿਨ, ਨਦੀ ਨਾਲੇ, ਸਮੁੰਦਰ, ਪਹਾੜ ਬਲਕਿ ਧਰਤੀ ਦਾ ਆਪਨਾ ਭੀ ਕੁਝ ਧਰਮ ਹੈ ਜਿਸ ਨੂੰ ਹਰ ਕੋਈ ਵਾਹਿਗੁਰੂ ਵਲੋਂ ਨਿਸਚੇ ਕੀਤੇ ਹੁਕਮ ਅਨੁਸਾਰ ਨਿਬਾਹੁੰਦਾ ਹੈ। ਇਸ ਤੋਂ ਹੋਰ ਅਗੇ ਵਾਹਿਗੁਰੂ ਨੇ ਸਾਰੇ ਜੀਵ ਜੰਤਾਂ ਮਨੁਖਾਂ ਨੂੰ ਜੋ ਵਖੋ ਵਖ ਅੰਗ ਦਿਤੇ ਹਨ ਯਥਾ ਅੱਖਾਂ, ਨੱਕ, ਕੰਨ, ਹੱਥ, ਪੈਰ ਲਤਾਂ, ਬਾਹਾਂ ਤੇ ਪੰਛੀਆਂ ਦੇ ਖੰਭ ਆਦਿ ਇਨ੍ਹਾਂ ਸਭ ਦਾ ਆਪਣਾ ੨ ਧਰਮ ਹੈ। ਇਨ੍ਹਾਂ ਸਾਰਿਆਂ ਵਿਚੋਂ ਕੋਈ ਵੀ ਜਦੋਂ ਆਪਣਾ ਧਰਮ ਨਿਬਾਹੁਣਾ ਛਡ ਦੇਂਦਾ ਹੈ ਤਾਂ ਓਹ ਨਿਕੰਮਾ ਹੋ ਜਾਂਦਾ ਹੈ। ਅਤੇ ਉਸ ਦਾ ਕਦਰ ਮਾਨ ਖਤਮ ਹੋ ਜਾਂਦਾ ਹੈ। ਰੁਖ, ਫਲ ਫੁਲ ਅਤੇ ਛਾਂ ਦੇਣਾ ਛਡ ਦੇਵੇ ਤਾਂ ਉਹ ਨਿਕੰਮਾ ਹੋ ਜਾਂਦਾ ਹੈ। ਸੂਰਜ ਚੰਦ ਚਾਨਣਾ ਦੇਣਾ ਬੰਦ ਕਰ ਦੇਣ, ਅਗ ਪਾਣੀ ਧਰਤੀ ਹਵਾ ਆਪਨਾ ੨ ਧਰਮ ਛਡ ਦੇਣ ਤਾਂ ਇਨ੍ਹਾਂ ਦੀ ਹੋਂਦ ਬੇਅਰਥ ਸਮਝੀ ਜਾਂਦੀ ਹੈ। ਇਉਂ ਹੀ ਮਨੁਖ ਦਾ ਭੀ ਕੁਝ ਧਰਮ ਹੈ ਜਦੋਂ ਤਕ ਇਹ ਆਪਨਾ ਧਰਮ ਨਿਬਾਹੁੰਦਾ ਰਹੇਗਾ ਇਹ ਮਨੁਖ ਹੈ, ਵਰਨਾ ਇਸ ਦਾ ਮਨੁਖ ਹੋਣ ਦਾ ਅੰਸ਼ ਖਤਮ ਹੋ ਜਾਵੇਗਾ। ਮਨੁਖ ਦਾ ਕੰਮ ਆਪਨਾ ਧਰਮ (ਫਰਜ਼) ਪੂਰਾ ਕਰਨਾ ਹੈ ਅਤੇ ਉਸ ਦੇ ਕੀਤੇ ਕੰਮ ਤੋਂ ਅਨੁਮਾਣ ਲਾਇਆ ਜਾਣਾ ਹੈ ਕਿ ਉਸ ਨੇ ਆਪਨੇ ਫਰਜ਼ ਨੂੰ ਕਿਸ ਹੱਦ ਤਕ ਪੂਰਾ ਕੀਤਾ ਹੈ। ਸੋ ਉਸ ਦੇ ਕੀਤੇ ਕੰਮ ਇਸ ਗੱਲ ਦਾ ਟੈਸਟ ਹਨ ਕਿ ਉਸ ਦੀ ਮਨੁਖਤਾ ਕਿਸ ਦਰਜੇ ਦੀ ਹੈ—

'ਕਰਮੀ ਕਰਮੀ ਹੋਇ ਵੀਚਾਰੁ'

ਜਿਨ੍ਹਾਂ ਮਨੁਖਾਂ ਨੇ ਆਪਣੇ ਧਰਮ ਨੂੰ ਠੀਕ ਤੌਰ ਨਿਬਾਹਿਆ ਹੈ ਉਹ ਸ੍ਰੇਸ਼ਟ ਜੀਵਨ ਵਾਲੇ (ਪੰਚ) ਗਿਣੇ ਜਾਣਗੇ ਅਤੇ ਉਨ੍ਹਾਂ ਦੀ ਹੋਂਦ ਪ੍ਰਵਾਣੀ ਅਤੇ ਸਤਕਾਰੀ ਜਾਵੇਗੀ ਉਹ ਜਿਥੇ ਭੀ ਜਾਣਗੇ ਇਜ਼ਤ ਪਾਉਣਗੇ : ਉਨ੍ਹਾਂ ਉਪਰ ਵਾਹਿਗੁਰੂ ਭੀ ਖੁਸ਼ ਹੋਵੇਗਾ :

ਤਿਥੈ ਸੋਹਨਿ ਪੰਚ ਪਰਵਾਣੁ
ਨਦਰੀ ਕਰਮਿ ਪਵੈ ਨੀਸਾਣੁ

ਸਤਿਗੁਰੂ ਦੇ ਇਨ੍ਹਾਂ ਕਥਨਾਂ ਅਨੁਸਾਰ ਮਨੁਖ ਦੀ ਦੁਨਿਆਵੀ ਇਜ਼ਤ ਅਤੇ ਸੰਤੁਸ਼ਟਤਾ ਉਤੇ ਨਿਰਭਰ ਹੈ ਉਸ ਦਾ ਦੀਨੀ (Spiritual) ਮਾਨ ਸਤਿਕਾਰ ਤੇ ਅਨੰਦ । ਜਿਸ ਮਨੁਖ ਨੇ ਆਪਣੇ ਦੁਨੀਆਵੀ (Temporal) ਜੀਵਨ ਅੰਦਰ ਆਪਣੇ ਧਰਮ (ਫਰਜ਼) ਦੀ ਪਛਾਣ ਨਹੀਂ ਕੀਤੀ ਅਤੇ ਉਸ ਨੂੰ ਪੂਰਾ ਨਹੀਂ ਕੀਤਾ, ਉਹ ਦੀਨੀ (Spiritual) ਬਖਸ਼ਸ਼ਾਂ ਦਾ ਪਾਤਰ ਭੀ ਨਹੀਂ ਹੋ ਸਕਦਾ ।

ਜਪੁਜੀ ਦੇ ਅਰੰਭ ਵਿਚ ਇਕ ਸਵਾਲ ਕੀਤਾ ਗਿਆ ਸੀ :

'ਕਿਵ ਸਚਿਆਰਾ ਹੋਈਐ'

ਸਧਾਰਨ ਗੱਲ ਬਾਤ ਅੰਦਰ ਜਦੋਂ ਕੋਈ ਆਦਮੀ ਆਪਨਾ ਫਰਜ਼ ਪੂਰਾ ਨ ਕਰੇ ਅਤੇ ਜ਼ਬਾਨੀ ਜਮਾ ਖਰਚ ਕਰਕੇ ਆਪਨੀ ਸਫਾਈ ਦੇਣ ਦਾ ਯਤਨ ਕਰੇ ਤਾਂ ਵੇਖਣ ਸੁਣਨ ਵਾਲੇ ਪਾਸ ਤੋਂ ਕਹਿ ਦੇਂਦੇ ਹਨ 'ਵੇਖੋ ਜੀ ਕਿਡਾ ਸਚਿਆਰ ਬਣਦਾ ਹੈ, ਕੰਮ ਤਾਂ ਕੀਤਾ ਨਹੀਂ ਸੂ ਅਤੇ ਗੱਲੀਂ ਬਾਤੀਂ ਘਰ ਪੂਰਾ ਕਰਨਾ ਚਾਹੁੰਦਾ ਹੈ ।' ਇਸ ਦਾ ਇਹੋ ਭਾਵ ਹੈ ਕਿ 'ਸਚਿਆਰ' ਨਿਰੀਆਂ ਗੱਲਾਂ ਬਾਤਾਂ ਨਾਲ ਨਹੀਂ ਬਣ ਸਕੀਦਾ ਸਗੋਂ 'ਸਚਿਆਰ' ਬਣਨ ਲਈ ਜ਼ਰੂਰੀ ਹੈ ਕਿ ਮਨੁੱਖ ਆਪਣੇ ਜ਼ਿਮੇਂ ਲਗੇ ਕੰਮ (Duty) ਨੂੰ ਪੂਰੀ ਤਰ੍ਹਾਂ ਨਿਬਾਹਵੇ, ਅਥਵਾ ਜਿਸ ਪਾਸ ਓਹ ਜਵਾਬ ਦੇਹ ਹੈ ਯਾਨਿ ਆਪਣੇ ਅਫਸਰ ਵਲੋਂ ਮਿਲੀ ਆਗਿਆ ਦਾ ਪੂਰੇ ਤੌਰ ਪਾਲਨ ਕਰੇ ਅਤੇ ਉਸ ਦੇ ਹੁਕਮ ਅੰਦਰ ਤੁਰੇ ।

ਇਸ ਅਨੁਸਾਰ ਉਕਤ ਪ੍ਰਸ਼ਨ 'ਕਿਵ ਸਚਿਆਰਾ ਹੋਈਐ' ਦਾ ਉੱਤਰ ਅਗਲੀ ਤੁਕ ਅੰਦਰ ਹੀ ਦਿੱਤਾ ਗਿਆ ਹੈ : 'ਹੁਕਮਿ ਰਜਾਈ ਚਲਣਾ,' ਇਹ ਹੁਕਮ ਕੀ ਹੈ ? ਕੁਦਰਤ ਦਾ ਨੇਮ, ਬੰਧਾਨ ਅਤੇ ਧਰਮ (ਫਰਜ਼) ਜੋ ਹਰ ਪੈਦਾ ਹੋਏ ਜੀਵ ਜੰਤ, ਮਨੁੱਖ ਨੂੰ 'ਧਰਮਸਾਲ' ਦਾ ਵਾਸੀ ਹੋਣ ਕਾਰਨ ਮਿਲ ਚੁਕਾ ਹੋਇਆ ਹੈ । ਇਸੇ

ਲਈ ਸਤਿਗੁਰੂ ਜੀ 'ਹੁਕਮਿ ਰਜਾਈ' ਵਿਚ ਦਰਜ ਹੁਕਮ ਨੂੰ ਸਪਸ਼ਟ ਕਰਦੇ ਹੋਏ ਫੁਰਮਾਉਂਦੇ ਹਨ :

'ਨਾਨਕ ਲਿਖਿਆ ਨਾਲਿ'

ਅਰਥਾਤ ਉਸ ਹੁਕਮ ਅਨੁਸਾਰ ਚਲੋ ਜੋ ਕਰਤੇ ਨੇ 'ਧਰਤੀ ਧਰਮਸਾਲ' ਦੇ ਵਾਸੀ ਹੋਣ ਦੀ ਹਾਲਤ ਵਿਚ ਧੁਰ ਤੋਂ ਮਨੁੱਖ ਹੋਣ ਦੇ ਨਾਤੇ ਤੁਹਾਡੇ ਲਈ ਨਿਸਚਿਤ ਕਰ ਦਿਤਾ ਹੋਇਆ ਹੈ। ਮਨੁੱਖ ਦਾ ਕਰਤਾਪੁਰਖ ਦੇ ਬਣਾਏ ਨੀਯਮਾ ਅਨੁਸਾਰ ਜੋ ਧਰਮ ਹੈ, ਅਥਵਾ ਮਨੁੱਖ ਦੇ ਦੀਨੀ ਅਤੇ ਦੁਨੀਆਵੀ (Spiritual and Temporal) ਜੀਵਨ ਅੰਦਰ ਜੋ ਫਰਜ਼ ਹਨ ਇਹੋ ਹੀ ਹੁਕਮ ਹੈ ਅਤੇ ਇਨ੍ਹਾਂ ਨੂੰ ਜੈਸਾ ਨਿਬਾਹਿਆ ਜਾਂਇਗਾ ਵੈਸਾ ਵੀਚਾਰ ਉਸ ਮਨੁੱਖ ਬਾਰੇ ਦੋਹੀਂ ਥਾਂਈ ਬਣੇਗਾ, ਇਸੇ ਲਈ ਲਿਖਿਆ ਹੈ :

'ਆਪੇ ਬੀਜਿ ਆਪੇ ਹੀ ਖਾਹੁ<br>
ਨਾਨਕ ਹੁਕਮੀ ਆਵਹੁ ਜਾਹੁ'

ਅਰਥਾਤ ਜੈਸਾ ਧਰਮ ਨਿਬਾਹੁਗੇ ਵੈਸਾ ਫਲ ਏਥੇ ਭੀ ਮਿਲੇਗਾ ਅਤੇ ਉਸ ਦੇ ਮੁਤਾਬਕ ਜਨਮ ਤਥਾ ਆਵਾ ਗਉਣ ਦਾ ਚੱਕਰ ਚਲੇਗਾ। ਸਤਿਗੁਰੂ ਜੀ ਨੇ ਇਹੋ ਤਾਕੀਦ 'ਕਰਮੀ ਆਵੈ ਕਪੜਾ' ਕਹਿ ਕੇ ਕੀਤੀ ਹੈ ਅਰਥਾਤ ਧਰਮ (ਫਰਜ਼) ਦੀ ਕਮਾਈ ਅਨੁਸਾਰ ਵਖੋ ਵਖ ਸਰੀਰਾਂ ਅੰਦਰ ਜਨਮ ਮਰਨ ਦਾ ਕਪੜਾ ਆਤਮਾ ਨੂੰ ਪਹਿਨਣਾ ਪਵੇਗਾ, 'ਇਕਿ ਹੁਕਮੀ ਸਦਾ ਭਵਾਈਅਹਿ' ਯਾਨਿ ਵਾਹਿਗੁਰੂ ਵਲੋਂ ਨਿਸਚਿਤ ਬੰਧਾਨ ਅਨੁਸਾਰ ਓਹ ਦੁਨੀਆਂ ਦੇ ਗੇੜ ਕਟਦੇ ਰਹਿਣਗੇ।

ਜਪਜੀ ਦੀ ਬਾਣੀ ਮੂਜਬ ਮਨੁੱਖ ਦਾ ਦੀਨ ਅਤੇ ਦੁਨੀਆ ਦੋ ਵੱਖੋ ਵੱਖ ਗੱਲਾਂ ਨਹੀਂ ਹਨ। ਮਨੁੱਖ ਜ਼ਿੰਦਗੀ ਦਾ ਹੀ ਇਕੋ ਇਕ ਅਵਸਰ ਹੈ ਜਿਸ ਵਿਚ ਉਸ ਨੇ ਆਪਣਾ ਦੀਨ ਅਤੇ ਦੁਨੀਆ ਦੋਨੋ ਸੰਵਾਰਨੇ ਹਨ। ਦੋਨਾਂ ਦੇ ਸਵਾਰਨ ਦਾ ਸਾਧਨ (ਢੰਗ-ਤਰੀਕਾ) ਵੀ ਇਕੋ ਹੈ ਧਰਮ, ਇਸ ਧਰਤੀ (ਧਰਮਸਾਲ) ਉਪਰ ਰਹਿੰਦਿਆਂ ਉਸ ਨੇ ਵੇਖਣਾ ਹੈ ਕਿ ਉਸ ਦਾ ਦੁਨੀਆ ਵੱਲ ਕੀ ਧਰਮ ਹੈ ਅਤੇ ਉਸ ਦੇ ਦੀਨ ਵੱਲ ਕੀ, ਜਿਨ੍ਹਾਂ ਨਾਲ ਉਸ ਦਾ ਵਰਤਨ ਵਿਹਾਰ ਹੈ ਉਸ ਦੇ ਮਾਤਾ ਪਿਤਾ ਤੇ ਹੋਰ ਰਿਸ਼ਤੇਦਾਰ, ਉਸ ਦਾ ਭਾਈਚਾਰਾ, ਉਸ ਦਾ ਸਮਾਜ, ਉਸ ਦਾ ਦੇਸ਼ ਅਤੇ ਸੰਸਾਰ—ਉਨ੍ਹਾ ਵੱਲ ਆਪੋ ਆਪ ਉਸ ਦੇ ਕੀ ਧਰਮ ਹਨ,

ਉਸ ਨੇ ਉਨ੍ਹਾਂ ਨਾਲ ਕਿਵੇਂ ਵਰਤਨਾ ਹੈ, ਅਤੇ ਜਿਸ ਸਿਰਜਨਹਾਰ ਵਾਹਿਗੁਰੂ ਨੇ ਉਸ ਨੂੰ ਇਸ 'ਧਰਮਸਾਲ' ਉਤੇ ਮਨੁੱਖ ਬਣਕੇ ਰਹਿਣ ਦਾ ਸਮਾਂ ਦਿੱਤਾ ਹੈ ਉਸ ਨਿਰੰਕਾਰ ਵੱਲ ਉਸ ਦਾ ਕੀ ਧਰਮ ਹੈ।

ਫਿਰ ਦੋਹਾਂ (ਦੀਨ ਅਤੇ ਦੁਨੀਆਂ) ਸੰਬੰਧੀ ਉਸ ਦਾ ਨਿਸ਼ਾਨਾ ਭੀ ਇਕੋ ਹੈ ਕਿ ਉਸ ਨੇ ਸਚਿਆਰ ਕਿਵੇਂ ਬਣਨਾ ਹੈ, ਦੁਨੀਆ ਦੇ ਲੋਕਾਂ ਸਾਮ੍ਹਣੇ ਭੀ ਉਸ ਨੇ ਸਚਿਆਰ ਹੋਣਾ ਹੈ ਅਤੇ ਆਪਣੇ ਕਰਤਾ ਪੁਰਖ ਦੇ ਸਾਮ੍ਹਣੇ ਭੀ। ਉਸ ਨੇ ਉਜਲੇ ਮੁਖ ਸੰਸਾਰ ਤੇ ਵਿਚਰਨਾ ਹੈ, ਅਤੇ ਏਥੋਂ ਜਾਣ ਸਮੇਂ ਭੀ ਉਜਲਾ ਮੂੰਹ ਲੈ ਕੇ ਜਾਣਾ ਹੈ।

ਸੋ (i) ਜਦੋਂ ਮਨੁੱਖ ਲਈ ਦੀਨੀ ਅਤੇ ਦੁਨੀਆਵੀ ਕਮਾਈ ਦਾ ਅਵਸਰ ਇਕੋ ਹੈ (ਉਸ ਦਾ ਜੀਵਨ ਕਾਲ), (ii) ਜਦੋਂ ਇਸ ਕਮਾਈ ਦਾ ਸਥਾਨ ਇਕੋ ਹੈ, (ਧਰਤੀ ਧਰਮਸਾਲ) (iii) ਜਦੋਂ ਦੋਹੀਂ ਵੰਨੀ ਕਮਾਈ ਦਾ ਸਾਧਨ ਇਕੋ ਹੈ, (ਧਰਮ) ਅਤੇ (iv) ਜਦੋਂ ਕਮਾਈ ਦਾ ਨਿਸ਼ਾਨਾ ਇਕੋ ਹੈ (ਸਚਿਆਰ ਹੋਣਾ) ਤਾਂ ਦੀਨ ਤੇ ਦੁਨੀਆ ਵੱਖ ਵੱਖ ਗੱਲਾਂ ਨਹੀਂ ਬਲਕਿ ਮਨੁਖਾ ਜੀਵਨ ਸਮੇਂ ਇਸ ਸੰਸਾਰ ਅੰਦਰ ਵਿਚਰਦੇ ਹੋਏ ਧਰਮ ਨੂੰ ਬਤੌਰ ਸਾਧਨ ਵਰਤ ਕੇ ਅਸਾਂ ਸਚਿਆਰ ਬਣਨਾ ਅਤੇ ਦੀਨ ਦੁਨੀਆਂ ਦੋਹਾਂ ਅੰਦਰ ਆਪਣਾ ਮੁੱਖ ਉਜਲਾ ਕਰਨਾ ਹੈ।

## ੨

## ਜਪਜੀ ਸਿੱਖ ਸਿਧਾਂਤ ਦਾ ਮੁਕੰਮਲ ਚਿੱਤਰ ਹੈ

(੧) ਗੁਰ ਸਿੱਖੀ ਦਾ ਮੂਲ ਸਿਧਾਂਤ ਇਹ ਹੈ ਕਿ ਵਾਹਿਗੁਰੂ ਇਕੋ ਇਕ (ਇਕ ਇਕਾਈ) ਹੈ। ਇਸ ਦੀ ਦ੍ਰਿੜਤਾ ਲਈ ਜਪਜੀ ਦੇ ਆਦਿ ਵਿਚ (੧) ਇਕਾਈ ਦਾ ਪਹਿਲਾ ਹਿੰਦਸਾ ਵਰਤਿਆ ਹੈ। ਗਣਿਤ ਵਿਦਿਆ ਅੰਦਰ ੨ ਤੋਂ ੯ ਤਕ ਸਭ ਇਕਾਈਆਂ ਹੀ ਹਨ ਪਰ ਵਾਹਿਗੁਰੂ ਦਾ ਸਰੂਪ ਦੱਸਣ ਲਈ ਕੇਵਲ ਮੁਢਲੀ ਇਕਾਈ '੧' ਦੀ ਹੀ ਵਰਤੋਂ ਕੀਤੀ ਹੈ ਤਾਂ ਕਿ ਦੂਜੇ ਹੋਣ ਦਾ ਫੁਰਨਾ ਹੀ ਨ ਰਹੇ। ਇਸ ਇਕ ਹੋਣ ਦੇ ਖਿਆਲ ਨੂੰ ਜਪਜੀ ਅੰਦਰ ਮੁੜ ਮੁੜ ਦੁਹਰਾਇਆ ਹੈ, ਤਾਂ ਕਿ ਇਸ ਬਾਰੇ ਨਿਸਚਾ ਪਰਪਕ ਹੋ ਜਾਵੇ। ਇਹ ਨਿਸਚੇ ਕਰਾਉਣ ਦੀ

ਲੋੜ ਵੀ ਸੀ, ਕਿਉਂਕਿ ਸਮੇਂ ਦੀਆਂ ਪਰਚੱਲਤ ਹਿੰਦੂ ਮੁਸਲਮ ਵਿਚਾਰ ਧਾਰਾਵਾਂ ਅੰਦਰ ਇਹ ਨਿਸਚਾ ਪਰਪਕ ਨਹੀਂ ਸੀ। ਹਿੰਦੂ ਵਿਚਾਰ ਤਾਂ ਬ੍ਰਹਮਾ, ਵਿਸ਼ਨੂ ਈਸ਼ਰ ਆਦਿ ਬਹੁਤ ਸਾਰੀਆਂ ਵੱਖੋ ਵੱਖ ਸ਼ਕਤੀਆਂ ਅੰਦਰ ਵਿਸ਼ਵਾਸ ਰਖਦਾ ਹੋਇਆ ਸਭ ਨੂੰ ਆਪੋ ਆਪ ਜ਼ਿਮੇਵਾਰੀਆਂ ਸਉਂਪਦਾ ਸੀ। ਕੋਈ ਇਕ ਸ਼ਕਤੀ ਦੂਜੀ ਦੇ ਕੰਮ ਵਿਚ ਦਖਲ ਨਹੀਂ ਦੇਂਦੀ ਸੀ। ਇਹ ਸ਼ਕਤੀਆਂ ਬ੍ਰਹਮ ਅਤੇ ਮਾਇਆ ਦੇ ਸੰਗਮ ਤੋਂ ਉਪਜਦੀਆਂ ਸਨ :

'ਏਕਾ ਮਾਈ ਜੁਗਤਿ ਵਿਆਈ'

ਅਤੇ ਆਪਣੇ ੨ ਕੰਮ ਵਿਚ ਹਰ ਤਰ੍ਹਾਂ ਆਜ਼ਾਦ ਸਨ। ਹਿੰਦੂ ਵਿਚਾਰ ਧਾਰਾ ਕਈ ਖਿਆਲਾਂ ਵਿਚ ਵੰਡੀ ਹੋਈ ਸੀ : ਕੋਈ ਕੇਵਲ ਬ੍ਰਹਮ ਨੂੰ ਅਨਾਦੀ ਅਤੇ ਕੋਈ ਮਾਇਆ ਨੂੰ ਭੀ ਅਨਾਦੀ ਮੰਨਦਾ ਸੀ ਪਰ ਵੱਖੋ ਵੱਖ ਸ਼ਕਤੀਆਂ ਦਾ ਅਡੋ ਅਡ ਵੰਡਿਆ ਹੋਣਾ ਬ੍ਰਹਮ ਦੇ ਸ੍ਰੇਮਣੀ ਹੋਣ ਨੂੰ ਸ਼ਕ ਵਿਚ ਪਾ ਦਿੰਦਾ ਸੀ ਅਤੇ ਜੇ ਕੋਈ ਅਜੇਹਾ ਅਨਾਦੀ ਬਹਮ ਸੀ ਤਾਂ ਉਹ ਸ਼ਕਤ ਵਿਹੂਣਾ ਸੁੰਨ ਦਸ਼ਾ ਹੀ ਸੀ ਇਸ ਤੋਂ ਵੱਧ ਕੁਝ ਨਹੀਂ।

ਮੁਸਲਮ ਰੱਬ 'ਲਾ ਇਲਾ ਇੱਲ ਇੱਲਾ' ਵਾਹਿਦ ਲਾਸ਼ਰੀਕ ਤਾਂ ਜ਼ਰੂਰ ਸੀ ਪਰ 'ਮੁਹੰਮਦ ਰਸੂਲ ਅੱਲਾ' ਦਾ ਵਿਸ਼ਵਾਸ਼ ਇਹ ਦ੍ਰਿੜ ਕਰਾਉਂਦਾ ਸੀ ਕਿ ਉਸ 'ਲਾ ਇਲਾ ਇੱਲ ਇਲਾ' ਤਕ ਇਨਸਾਨ ਦੀ ਰੁਸਵਾਈ (ਪਹੁੰਚ) ਕੇਵਲ 'ਰਸੂਲ ਅੱਲਾ' ਦੁਆਰੇ ਹੀ ਹੈ, ਅਥਵਾ ਹਜ਼ਰਤ ਮਹੰਮਦ ਹੀ ਇਕੋ ਇਕ ਪੈਗੰਬਰ ਹੈ ਜਿਸ ਦੀ ਵਿਸਾਤਤ (ਵਿਚੋਲਾਪਨ) ਉਤੇ ਅੱਲਾ ਯਕੀਨ ਕਰਦਾ ਹੈ। ਜੋ ਉਸ ਨੂੰ ਵਿਚੋਲਾ ਨਹੀਂ ਮੰਨਣਗੇ ਉਨ੍ਹਾਂ ਦੀ ਅੱਲਾ ਦੇ ਦਰਬਾਰ ਸੁਣਵਾਈ ਨਹੀਂ ਹੋਵੇਗੀ। ਇਹ ਵਿਸ਼ਵਾਸ 'ਲਾ ਇਲਾ ਇੱਲ ਇਲਾ' ਨੂੰ ਉਨ੍ਹਾਂ ਲੋਕਾਂ ਲਈ ਮਖਸੂਸ ਕਰ ਦੇਂਦਾ ਸੀ ਜੋ ਹਜ਼ਰਤ ਮਹੰਮਦ ਤੇ ਹੀ ਯਕੀਨ ਲਿਆਉਣ। ਬਾਕੀ ਦੇ ਸਭ ਲੋਕ ਮੁਸਲਮ ਅੱਲਾ ਦੀ ਨਜ਼ਰਿ ਰਹਿਮਤ ਤੋਂ ਵਾਂਜੇ ਜਾਂਦੇ ਸਨ। ਇਸ ਤਰ੍ਹਾਂ ਨਾਲ ਗ਼ੈਰ ਮੁਸਲਮਾਨਾਂ ਲਈ ਅੱਲਾ ਦੀ ਹੋਂਦ ਸ਼ੱਕੀ ਹੋ ਜਾਂਦੀ ਸੀ।

ਪਰ ਜਪੁਜੀ ਅੰਦਰ ਜੋ ਵਿਸ਼ਵਾਸ਼ ਸਤਿਗੁਰੂ ਨਾਨਕ ਦੇਵ ਜੀ ਨੇ ਸੰਸਾਰ ਨੂੰ ਦਿਤਾ ਉਹ ਸੀ :

'ਸਭਨਾ ਜੀਆ ਕਾ ਇਕੁ ਦਾਤਾ' ਅਰਥਾਤ ਕੇਵਲ ਸਾਰੇ ਮਨੁੱਖ ਹੀ ਨਹੀਂ

ਬਲਕਿ ਸਾਰੀ ਉਤਪਤੀ ਦਾ ਦੇਣ ਹਾਰ ਮਾਲਕ ਇਕੋ ਇਕ ਹੀ ਹੈ। ਹੋਰ ਕੋਈ ਨਹੀਂ ਓਹੀ ਇਕੋ ਇਕ ਹੈ : 'ਸੋਈ ਸੋਈ ਸਦਾ ਸਚੁ, ਸਾਹਿਬੁ ਸਾਚਾ ਸਾਚੀ ਨਾਈ' ਜਪਜੀ ਅੰਦਰ ਅਜੇਹੀ ਇਕੋ ਹੋਂਦ ਦੇ ਅਨੇਕ ਗੁਣ ਕਥੇ ਹਨ ਪਰ ਸਭ ਤੋਂ ਵਿਸ਼ੇਸ਼ ਤੇ ਮੁਢੱਲਾ ਗੁਣ ਉਸ ਦਾ 'ਸਤਿ' ਹੋਣਾ ਹੈ ਇਸੇ ਲਈ ਉਸ ਦਾ ਸਾਰਿਆਂ ਤੋਂ ਆਦੀ ਪੂਰਬਲਾ ਨਾਮ ,ਸਤਿਨਾਸ' ਹੈ।

ਗੁਰੂ ਬਾਣੀ ਅੰਦਰ ਆਮ ਕਰਕੇ ਇਕੱਲਾ 'ਨਾਮ' ਸ਼ਬਦ ਹੀ ਵਰਤਿਆ ਹੈ। 'ਨਾਮ' ਅਮੂਮਨ ਗੁਣ ਦਾ ਪ੍ਰਗਟਾਵਾ ਕਰਦਾ ਹੈ ਜਿਸ ਤਰ੍ਹਾਂ ਵਾਹਿਗੁਰੂ ਦੇ ਸਭ ਥਾਈਂ ਰਮੇ ਹੋਣ ਦੇ ਗੁਣ ਕਾਰਨ ਉਸ ਨੂੰ 'ਰਾਮ', ਆਕਾਰ ਰਹਿਤ ਹੋਣ ਦੇ ਗੁਣ ਕਾਰਨ ਨਿਰੰਕਾਰ', ਸ੍ਰਿਸ਼ਟੀ ਦੇ ਪਾਲਣ ਦੇ ਗੁਣ ਤੋਂ 'ਗੋਪਾਲ' ਆਦੀ ਨਾਮ ਹਨ। ਕਿਉਂਕਿ ਉਸ ਦੇ ਗੁਣ ਗਿਣੇ ਜਾ ਸਕਣ ਵਾਲੇ ਨਹੀਂ ਇਸੇ ਲਈ ਜਪਜੀ ਅੰਦਰ ਉਸ ਨੂੰ 'ਅਸੰਖ ਨਾਵ' ਵਾਲਾ ਕਿਹਾ ਹੈ। ਇਸੇ ਪਉੜੀ ਵਿਚ ਹੀ ਆਉਂਦਾ ਹੈ :

'ਜੇਤਾ ਕੀਤਾ ਤੇਤਾ ਨਾਉ' ਅਰਥਾਤ ਜਿਤਨੀ ਰਚਨਾ ਰਚੀ ਗਈ ਸਭ ਉਸ ਦੇ ਨਾਮ ਦਾ ਹੀ ਵਿਕਾਸ਼ ਹੈ, ਯਾਨਿ ਉਸ ਦੇ ਅਨੇਕ ਗੁਣ ਉਸ ਦੀ ਕੀਤੀ ਰਚਨਾ ਤੋਂ ਪ੍ਰਗਟ ਹੁੰਦੇ ਹਨ ਅਤੇ 'ਵਿਣੁ ਨਾਵੈ ਨਾਹੀ ਕੋ ਥਾਉ' ਅਰਥਾਤ ਕੋਈ ਥਾਂ ਅਜੇਹੀ ਨਹੀਂ ਜੋ ਵਾਹਿਗੁਰੂ ਦੇ ਨਾਮ ਅਥਵਾ ਗੁਣਾਂ ਦਾ ਵਿਕਾਸ਼ ਨ ਕਰਦੀ ਹੋਵੇ। ਇਸੇ ਤਰ੍ਹਾਂ ਕਿਉਂਕਿ 'ਸਤਿ' ਉਸਦਾ ਆਦਿ ਗੁਣ ਹੈ ਇਸ ਲਈ ਉਸ ਦਾ ਪਰਾ ਪੂਰਬਲਾ ਨਾਮ ਸਤਿਨਾਮ ਹੈ।
ਉਸ ਦਾ ਸਤਿ ਹੋਣਾ ਵਾਰ ੨ ਦ੍ਰਿੜਾਇਆਂ ਹੈ :

'ਆਦਿ ਸਚੁ, ਜੁਗਾਦਿ ਸਚੁ, ਹੈ ਭੀ ਸਚੁ ਨਾਨਕ ਹੋਸੀ ਭੀ ਸਚੁ'
ਫਿਰ 'ਸਾਚਾ ਸਾਹਿਬੁ ਸਾਚੁ ਨਾਇ' 'ਸਭ ਆਪੇ ਸਚਿਆਰ'
'ਸਤਿ ਸੁਹਾਣੁ ਸਦਾ ਮਨਿ ਚਾਉ', 'ਸਦਾ ਸਚੁ, ਸਾਹਿਬੁ ਸਾਚਾ'

'ਸਤਿ ਜਾਂ 'ਸਚੁ' ਦੇ ਭਾਵ ਨੂੰ ਜਾਨਣਾ ਤਾਂ ਆਪਣੇ ਆਪ ਵਿਚ ਹੀ ਇਕ ਮਜ਼ਮੂਨ ਹੈ ਪਰ ਮੋਟੇ ਤੌਰ ਜਪਜੀ ਦੇ ਪਾਠੀ ਨੂੰ ਇਤਨਾ ਕੁ ਤਾਂ ਦ੍ਰਿੜ ਹੋਣਾ ਜ਼ਰੂਰੀ ਹੈ ਕਿ ਸਤਿਗੁਰੂ ਜੀ ਨੇ 'ਸਤਿ' ਨੂੰ ਅਟਲ ਅਬਿਨਾਸੀ, ਸਦਾ ਥਾਪਿਆ ਦੇ ਭਾਵ

ਵਿਚ ਵਰਤਿਆ ਹੈ 'ਤੂ ਸਦਾ ਸਲਾਮਤਿ ਨਿਰੰਕਾਰ' ਜੋ ਕਦੀ ਨਾਸ ਨ ਹੋਵੇ, ਬਿਣਸ ਨ ਜਾਏ।

'ਹੈ ਭੀ ਹੋਸੀ ਜਾਇ ਨ ਜਾਸੀ' ਓਹ ਸਚ ਹੈ। ਫਿਰ ਜੋ ਕੂੜ ਕੁਸੱਤ ਨਹੀਂ, ਪਰਦੇ ਵਿਚ ਨਹੀਂ, ਵਿਖਾਵਾ ਨਹੀਂ, ਪਖੰਡ ਨਹੀਂ, ਬਨਾਵਟ ਮੁਲੰਮਾ ਨਹੀਂ ਅਨਿਆਂ ਨਹੀਂ, ਧੋਖਾ ਨਹੀਂ ਅਥਵਾ ਜੋ ਮੁਜੱਸਮਾ ਸਚਾਈ (Embodiment of Truth) ਇਖਲਾਕ ਤੇ ਨੇਕੀ ਦਾ ਸਰੂਪ (Morality and Virtue Personified) ਹੈ ਓਹ ਸਚ ਹੈ।

ਵਾਹਿਗੁਰੂ ਦਾ ਸਭਸ ਦਾ ਕਰਤਾ ਅਤੇ ਵਿਆਪਕ ਹੋਣਾ ਅਤੇ ਆਪੂੰ ਕਿਸੇ ਦੀ ਕਿਰਤ ਨ ਹੋਣਾ ਤਾ ਆਮ ਮੰਨੇ ਹੋਏ ਗੁਣ ਸਨ। ਪ੍ਰੰਤੂ ਹਿੰਦੂ ਵਿਚਾਰ ਧਾਰਾ ਉਸ ਦਾ ਅਵਤਾਰ ਰੂਪ ਅੰਦਰ ਸੰਸਾਰ ਤੇ ਆਉਣਾ ਦ੍ਰਿੜ ਕਰਾਉਂਦੀ ਸੀ ਜਿਸ ਦੇ ਉਲਟ ਸਤਿਗੁਰੂ ਜੀ ਨੇ ਉਸ ਲਈ 'ਅਜੂਨੀ' ਅਤੇ 'ਅਕਾਲ' ਸ਼ਬਦ ਵਰਤ ਕੇ ਇਹ ਨਿਸ਼ਚੇ ਕਰਾਇਆ ਹੈ ਕਿ ਓਹ ਕਦੀ ਯੋਨੀ ਵਿਚ ਨਹੀਂ ਪੈਂਦਾ ਅਰਥਾਤ ਜੰਮਦਾ ਨਹੀਂ ਅਤੇ ਨ ਸਮੇਂ ਦੀ ਲਪੇਟ ਵਿਚ ਆਉਂਦਾ ਅਥਵਾ ਨ ਸਮਾਂ (ਕਾਲ) ਉਸ ਦੀ ਹੋਂਦ ਨੂੰ ਮਿਣਨ ਦਾ ਸਾਧਨ ਹੈ, ਵੈਸੇ ਉਸ ਦੇ ਗੁਣਾਂ ਦਾ ਤਾਂ ਪਾਰਾਵਾਰ ਪਾਇਆ ਨਹੀਂ ਜਾ ਸਕਦਾ ਓਹ ਤਾ 'ਅਮੁਲੋ ਅਮੁਲੁ ਆਖਿਆ ਨ ਜਾਇ' ਹੈ। ਉਸ ਦੀਆਂ ਵਡਿਆਈਆਂ ਕਰਨ ਵਾਲੇ ਅਨੇਕ ਲੋਕ ਹਨ। ਜੇਹੋ ਜਹੀ ਸੂਝ ਗੁਣ ਜਾਂ ਪਦਾਰਥ ਉਸ ਨੇ ਕਿਸੇ ਨੂੰ ਦਿਤੇ ਹਨਉਨ੍ਹਾਂ ਅਨੁਸਾਰ ਓਹ ਵਾਹਿਗੁਰੂ ਦੇ ਗੁਣ ਕਥਨ ਲਗ ਜਾਂਦੇ ਹਨ। ਕੋਈ ਉਸ ਦੀ ਸਮਰਥਾ (ਤਾਣ) ਦੀ ਵਡਿਆਈ ਕਰ ਰਿਹਾਂ ਹੈ, ਕੋਈ ਦਾਤਾ ਦਾ ਪਾਤਰ ਉਸ ਦੇ ਦਾਤਾਰ ਹੋਣ ਦੇ ਗੁਣ ਨੂੰ ਦ੍ਰਿੜ ਕੀਤੇਂ ਹੋਏ ਹੈ ਕੋਈ ਉਸ ਦੇ ਗਿਆਨ ਤੇ ਬਿਬੇਕ ਵਿਚਾਰ ਦੀ ਉਪਮਾ ਕਰ ਰਿਹਾ ਹੈ, ਕੋਈ ਉਸ ਦੇ ਸਿਰਜਨ ਤੇ ਲੈ ਕਰਨ ਦੇ ਵਿਚਾਰ ਉੱਤੇ ਅਸਚਰਜ ਹੋ ਰਿਹਾ ਹੈ। ਪਰ ਉਸਦੇ ਗੁਣ ਕਥਨ ਤੋਂ ਬਾਹਰੇ ਹਨ।

'ਕਥਨਾ ਕਥੀ ਨਾ ਆਵੈ ਤੋਟਿ–ਕਥਿ ਕਥਿ ਕਥੀ ਕੋਟੀ ਕੋਟਿ ਕੋਟਿ'

ਸਤਿਗੁਰੂ ਇਕ ਮਿਸਾਲ ਦੇ ਕੇ ਸਮਝਾਉਂਦੇ ਹਨ ਕਿ ਐਸੇ ਬੇਅੰਤ ਵਾਹਿਗੁਰੂ ਨੂੰ ਸਮੂਹਕ ਤੌਰ ਜਾਣ ਲੈਣਾ ਅਸੰਭਵ ਹੈ। ਜਿਸ ਤਰ੍ਹਾਂ ਅਨੇਕ ਨਦੀਆਂ ਨਾਲੇ

ਸਮੁੰਦਰ ਵਿਚ ਜਾ ਡਿਗਦੇ ਅਤੇ ਉਥੇ ਜਾਕੇ ਉਹ ਸਮੁੰਦਰ ਦਾ ਹੀ ਭਾਗ ਬਣ ਜਾਂਦੇ ਹਨ ਪਰ ਫਿਰ ਵੀ ਉਹ ਇਹ ਦਾਹਵਾ ਨਹੀ ਕਰ ਸਕਦੇ ਕਿ ਉਨਾਂ ਨੇ ਸਮੁੰਦਰ ਦਾ ਸਾਰਾ ਆਰ ਪਾਰ ਜਾਚ ਲਿਆ ਹੈ—

,ਨਦੀਆ ਅਤੇ ਵਾਹ ਪਵਹਿ ਸਮੁੰਦ ਨ ਜਾਣੀਅਹਿ'

ਇਸੇ ਤਰਾਂ ਜੇਕਰ ਮਨੁਖ ਸਿਮਰਨ ਦੁਆਰਾ ਜਾਂ ਉਸ ਨੂੰ ਜਾਣਦਾ ਹੋਇਆ 'ਇਕੀਸ' ਇਕ ਈਸ਼ੁਰ ਵਿਚ ਸਮਾ ਭੀ ਜਾਵੇ ਤਾਂ ਭੀ ਉਸ ਦਾ ਈਸ਼ਰ ਬਾਰੇ ਗਿਆਨ ਏਨਾ ਕੁ ਹੀ ਹੋਵੇਗਾ ਜਿੱਨਾਂ ਕੁ ਧਰਤੀ ਉਤੇ ਤੁਰਦੀ ਕੀੜੀ ਅਕਾਸ਼ ਦੇ ਜਾਨਣ ਦੀ ਰੀਸ ਕਰਨ ਵਿਚ ਸਫਲ ਸਮਝੀ ਜਾਵੇਗੀ :

'ਸੁਣਿ ਗਲਾਂ ਆਕਾਸ ਕੀ ਕੀਟਾ ਆਈ ਰੀਸ'

(੨) ਸਿਖੀ ਦਾ ਦੂਜਾ ਮਹੱਤਵ ਪੂਰਨ ਸਿਧਾਂਤ 'ਗੁਰ ਪ੍ਰਸਾਦਿ' ਵਿਚ ਹੈ। ਗੁਰੂ ਹੀ ਇਕੋ ਇਕ ਅਜੇਹੀ ਹਸਤੀ ਹੈ ਜਿਸ ਦੀ ਕਿਰਪਾ ਨਾਲ 'ਅਮੁਲ ਗੁਣਾ' ਵਾਲੇ ਵਾਹਿਗੁਰੂ ਨੂੰ ਜਾਣਿਆ ਅਤੇ ਉਸ ਦਾ ਨੇੜ ਪ੍ਰਾਪਤ ਕੀਤਾ ਜਾ ਸਕਦਾ ਹੈ। ਗੁਰੂ ਹੀ ਐਸੀ ਸਮਰਥ ਹੋਂਦ ਹੈ ਜਿਸ ਵਿਚ ਓਹ ਸਾਰੀਆਂ ਸ਼ਕਤੀਆਂ ਮੌਜੂਦ ਹਨ ਜੋ ਨਾਦ ਦੇ ਮਾਲਕ ਈਸ਼ਰ ਵਿਚ, ਵੇਦਾਂ ਦੇ ਕਰਤਾ ਬ੍ਰਹਮ ਵਿਚ, ਸ੍ਰਿਸ਼ਟੀ ਦੇ ਰਖੱਕ ਵਿਸ਼ਨੂੰ ਵਿਚ, ਪਦਾਰਥਾਂ ਦੀ ਦਾਤੀ ਲਛਮੀ ਵਿਚ ਅਤੇ ਵਿਦਿਆ ਦੀ ਦੇਵੀ ਸੁਰਸਤੀ ਵਿਚ ਪਈਆਂ ਦਸੀਆਂ ਜਾਂਦੀਆਂ ਹਨ :

'ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰ ਪਾਰਬਤੀ ਮਾਈ'।

ਪਰ ਐਸਾ ਗੁਰੂ, ਜਿਸ ਵਿਚ ਇਹ ਸਾਰੇ ਗੁਣ ਹਨ, ਆਪਣੇ ਸ਼ਬਦ ਦੁਆਰਾ ਸੰਸਾਰ ਤੇ ਪ੍ਰਗਟ ਹੁੰਦਾ ਹੈ, ਇਸ ਲਈ ਗੁਰੂ ਦੇ ਮੁੱਖ ਤੋਂ ਉਚਰਿਆ ਹੋਇਆ ਸ਼ਬਦ (ਗੁਰੂ ਬਾਣੀ) ਹੀ ਸ਼ਿਵਜੀ ਦਾ ਅਨਹਤ ਨਾਦ ਅਤੇ ਬ੍ਰਹਮਾ ਦੇ ਰਚੇ ਵੇਦ ਆਦਿ ਧਰਮ ਪੁਸਤਕਾਂ ਦੇ ਗਿਆਨ ਹਨ ਅਤੇ ਗੁਰੂ ਦਾ ਸ਼ਬਦ ਹੀ ਹੋਰ ਸਾਰੀਆਂ ਸ਼ਕਤੀਆਂ ਦੇ ਰੂਪ ਵਿਚ ਸਭ ਥਾਈਂ ਸਮਾ ਰਿਹਾ ਹੈ :

'ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ'

ਗੁਰੂ ਦੇ ਸ਼ਬਦ ਅੰਦਰ ਹੀ ਓਹ ਸਮਰਥਾ ਹੈ ਜੋ ਮਨੁੱਖ ਦੇ ਅੰਦਰ ਦੀਆਂ ਲੁਪਤ ਸ਼ਕਤੀਆਂ (Latent faculties) ਨੂੰ ਉਜਾਗਰ ਕਰਕੇ ਮਨੁੱਖ ਨੂੰ ਸ਼ਕਤੀਸ਼ਾਲੀ ਬਣਾ ਦੇਂਦੀ ਹੈ; ਕੇਵਲ ਗੁਰੂ ਦੇ ਸ਼ਬਦ ਨੂੰ ਧਿਆਨ ਨਾਲ ਸੁਣਨ

ਦੀ ਲੋੜ ਹੈ : 'ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ। ਇਹੋ ਕਾਰਨ ਹੈ ਕਿ ਸ੍ਰੇਸ਼ਟ ਜੀਵਨ ਵਾਲੇ 'ਪੰਚ' ਲੋਕ ਇਕੋ ਇਕ ਗੁਰੂ ਵੱਲ ਹੀ ਆਪਣਾ ਧਿਆਨ ਜੋੜੀ ਰਖਦੇ ਹਨ ਅਥਵਾ ਗੁਰੂ ਦੇ ਸ਼ਬਦ ਨੂੰ ਕਦੀ ਵੀ ਭੁਲਦੇ ਨਹੀਂ :

'ਪੰਚਾ ਕਾ ਗੁਰੁ ਏਕੁ ਧਿਆਨੁ'

ਜਪਜੀ ਦੇ ਅੰਤਲੇ ਸਲੋਕ ਵਿਚ ਸਤਿਗੁਰੂ ਜੀ ਗੁਰੂ ਨੂੰ ਪਉਣ ਦੀ ਤੁਲਨਾ ਦੇ ਕੇ ਦ੍ਰਿੜ ਕਰਾਉਂਦੇ ਹਨ ਕਿ ਜਿਸਤਰ੍ਹਾਂ ਪਉਣ ਤੋਂ ਬਿਨਾਂ ਮਨੁੱਖ ਦਾ ਜੀਊਂਦੇ ਰਹਿਣਾ ਸੰਭਵ ਨਹੀਂ ਇਵੇਂ ਹੀ ਗੁਰੂ ਤੋਂ ਬਿਨਾਂ ਮਨੁੱਖ ਦੀ ਆਤਮਕ ਮੌਤ ਹੋ ਜਾਂਦੀ ਹੈ।

ਜਪਜੀ ਅੰਦਰ ਇਹ ਭੀ ਸਪਸ਼ਟ ਕੀਤਾ ਹੈ ਕਿ ਐਸੇ ਗੁਰੂ ਦੀ ਸਿਖਿਆ ਜਾਂ ਉਪਦੇਸ਼ ਕੀ ਹੈ। ਉਹ ਹੈ,

'ਸਭਨਾ ਜੀਆ ਕਾ ਇਕੁ ਦਾਤਾ ਸੋ ਮੈਂ ਵਿਸਰਿ ਨ ਜਾਈ'

ਅਰਥਾਤ ਵਾਹਿਗੁਰੂ ਤੋਂ ਬਿਨਾ ਹੋਰ ਦੂਜਾ ਦਾਤਾਰ ਕੋਈ ਨਹੀਂ ਹੈ, ਸਾਰੀਆਂ ਬਖ਼ਸ਼ਸ਼ਾਂ ਉਸ ਇਕੋ ਇਕ ਵਾਹਿਗੁਰੂ ਦੀ ਹੀ ਦਾਤ ਹਨ ਅਤੇ ਸਾਰੇ ਜੀਵ ਜੰਤ ਮਨੁੱਖ ਉਸ ਦੀਆਂ ਦਾਤਾ ਦੇ ਇਕੋ ਜਿਹੇ ਪਾਤਰ ਹਨ। ਉਹ ਦਾਤਾ ਦੇਣ ਸਮੇਂ ਕਿਸੇ ਦੇਸ਼ ਕੌਮ, ਸ੍ਰੇਣੀ ਜਾਂ ਮਜ਼ਹਬ ਨਾਲ ਪਖਪਾਤ ਨਹੀਂ ਵਰਤਦਾ ਓਹ 'ਸਭਨਾ ਜੀਆਂ' ਦਾ ਸਾਂਝਾ ਹੈ : ਐਸਾ ਸਰਬ ਸ੍ਰਿਸ਼ਟੀ ਦਾ ਇਕੋ ਇਕ ਦਾਤਾਰ ਕਦੇ ਭੀ ਨਾ ਵਿਸਰੇ।

(੩) ਸਿੱਖੀ ਦਾ ਤੀਜਾ ਸਿਧਾਂਤ ਪਹਿਲੇ ਦੋਹਾਂ ਤੋਂ ਆਪਣੇ ਆਪ ਉਘੜਦਾ ਹੈ; ਓਹ ਹੈ ਸਰਬਤ ਜੀਵਾਂ ਤਥਾ ਮਨੁੱਖਾਂ ਦੇ ਇਕੋ ਇਕ ਦਾਤਾਰ ਵਾਹਿਗੁਰੂ ਦੇ ਦਰ ਦੇ ਭਿਖਾਰੀ ਹੋਣਾ। ਉਨ੍ਹਾਂ ਸਭਨਾਂ ਵਿਚਾਲੇ ਇਹੋ ਸਾਂਝ ਹੈ ਕਿ ਸਾਰੇ ਉਸੇ ਇਕ ਪਾਸੋਂ ਹਰ ਤਰ੍ਹਾਂ ਦੀਆਂ ਦਾਤਾ ਮੰਗਾਂ ਮੰਗਦੇ ਹਨ ਅਤੇ ਉਹ ਸਭਨਾਂ ਨੂੰ ਦੇਂਦਾ ਹੈ :

'ਆਖਹਿ ਮੰਗਹਿ ਦੇਹਿ ਦੇਹਿ, ਦਾਤਿ ਕਰੇ ਦਾਤਾਰੁ'

ਉਸ ਦਾਤਾਰ ਦੇ ਘਰ ਬਖਸ਼ਸ਼ਾਂ ਦਾ ਭੰਡਾਰਾ ਬੇਬਹਾ ਹੈ ਅਤੇ ਉਥੇ ਕੋਈ ਘਾਟ

ਦਾ ਹੀ ਸਵਾਲ ਹੈ, ਦੇਣ ਹਾਰ ਨੂੰ ਕਿਸੇ ਵਲੋਂ ਕਿਸੇ ਨਿਜੀ ਲਾਲਸਾ ਪੂਰੀ ਹੋਣ ਦਾ ਵਿਚਾਰ ਉੱਕਾ ਹੀ ਨਹੀਂ ਹੈ :

ਬਹੁਤਾ ਕਰਮੁ ਲਿਖਿਆ ਨ ਜਾਇ
ਵਡਾ ਦਾਤਾ ਤਿਲੁ ਨ ਤਮਾਇ

ਅਤੇ

ਦੇਂਦਾ ਦੇਇ ਲੈਂਦੇ ਥਕਿ ਪਾਹਿ
ਜੁਗਾ ਜੁਗੰਤਰਿ ਖਾਹੀ ਖਾਹਿ

ਸਾਰੇ ਇਕੋ ਸਿਰਜਨ ਹਾਰ ਦੀ ਕਿਰਤ ਅਤੇ ਇਕੋ ਦਰ ਦੇ ਮੰਗਤੇ ਹੋਣ ਦੀ ਹੈਸੀਅਤ ਵਿਚ ਇਕੋ ਸ੍ਰੇਣੀ (ਜਮਾਤ) ਦੇ ਬੰਦੇ ਹਨ, ਭਾਵੇਂ ਕੋਈ ਕਿਸੇ ਦੇਸ ਦਾ ਵਾਸੀ ਜਾਂ ਕਿਸੇ ਵਿਚਾਰ ਦੇ ਮੰਨਣ ਵਾਲਾ ਹੈ, ਸਭ ਦੇ ਅੰਦਰ ਮਨੁੱਖ ਹੋਣ ਦੀ ਸਾਂਝ ਹੈ ਜਿਸ ਸਾਂਝ ਦਾ ਸਤਕਾਰ ਕਾਇਮ ਰਖਣਾ ਜ਼ਰੂਰੀ ਹੈ। ਜੋਗੀਆਂ ਅੰਦਰ ਸਭ ਤੋਂ ਸ੍ਰੋਮਣੀ ਤੇ ਸ੍ਰੇਸ਼ਟ ਜੋਗੀਆਂ ਦੇ ਫਿਰਕੇ ਨੂੰ 'ਆਈ ਪੰਥ' ਕਹਿੰਦੇ ਹਨ; ਸਤਿਗੁਰੂ ਜੀ ਫੁਰਮਾਉਂਦੇ ਹਨ 'ਆਈ ਪੰਥੀ ਸਗਲ ਜਮਾਤੀ' ਅਰਥਾਤ ਸਾਰੀਆਂ ਜਮਾਤਾਂ (ਸ੍ਰੇਣੀਆਂ) ਦੇ ਲੋਕਾਂ ਨੂੰ 'ਆਈ ਪੰਥ' ਦੇ ਜੋਗੀ ਹੋਣ ਵਾਲਾ ਸਤਕਾਰ ਦਿਓ ਅਥਵਾ ਸਭ ਲੋਕਾਂ ਨੂੰ ਸ੍ਰੇਸ਼ਟ ਸਮਝ ਕੇ ਉਨ੍ਹਾਂ ਦੀ ਇਜ਼ਤ ਕਰੋ ਕਿਸੇ ਨਾਲ ਵਿਰੋਧ ਨ ਰਖੋ।

'ਹਮ ਨਹੀਂ ਚੰਗੇ ਬੁਰਾ ਨਹੀਂ ਕੋਇ'

ਸਭ ਨੂੰ ਆਪ ਤੋਂ ਵਡੇ ਭਰਾਵਾਂ ਦੀ ਥਾਂ ਜਾਣ ਕੇ ਸਭ ਨਾਲ ਪਿਆਰ ਕਰੋ ; ਇਹ ਹੈ ਜਪਜੀ ਦਾ ਮਨੁੱਖੀ ਸਾਂਝੀਵਾਲਤਾ (Universal Brotherhood) ਦਾ ਸਿਧਾਂਤ।

## (੪) ਕਰਮ ਸਿਧਾਂਤ

ਉਪਰ ਦਰਜ ਵਿਚਾਰ ਤੇ ਕਈ ਲੋਕ ਸ਼ੱਕ ਕਰਦੇ ਹਨ ਕਿ ਜੇ ਕਰ ਵਾਹਿਗੁਰੂ ਸਭਨਾਂ ਦਾ ਇਕੋ ਜੇਹਾ ਦਾਤਾਰ ਹੈ ਤਾਂ ਦੁਨੀਆਦਾਰੀ ਜੀਵਨ ਅੰਦਰ ਗ਼ਰੀਬ ਤੇ ਅਮੀਰ, ਅਰੋਗ ਤੇ ਰੋਗੀ, ਦੁਖੀ ਤੇ ਸੁਖੀ, ਨੀਚ ਤੇ ਉਚ, ਸੁੰਦਰ ਤੇ ਕਰੂਪ, ਬਲਵਾਨ ਤੇ ਨਿਰਬਲ ਦੇ ਵਿਤਕਰੇ ਕਿਉਂ ਹਨ। ਇਸ ਦਾ ਉੱਤਰ ਜਪਜੀ ਅੰਦਰ ਵਰਣੇ ਸਿਧਾਂਤ ਵਿਚ ਹੈ। ਇਹ ਸਿਧਾਂਤ ਇਸ ਵਿਸ਼ਵਾਸ਼ ਉਤੇ ਆਧਾਰਤ ਹੈ ਕਿ ਜੈਸੇ ਕੰਮ ਕੋਈ ਕਰਦਾ ਹੈ ਉਸ ਦਾ ਫਲ ਵੈਸਾ ਹੀ ਉਸ ਨੂੰ ਮਿਲਦਾ ਹੈ। 'ਕਰਮੀ ਕਰਮੀ ਹੋਇ ਵੀਚਾਰੁ' ਇਸ ਜੀਵਨ ਅੰਦਰ ਕੀਤੇ ਕੰਮ

ਇਥੇ ਭੀ ਫਲੀ-ਭੂਤ ਹੋ ਜਾਂਦੇ ਹਨ : 'ਆਪੇ ਬੀਜਿ ਆਪੇ ਹੀ ਖਾਹੁ' ਪਰ ਕਈ ਕੰਮ ਆਪਣਾ ਦੇਰ ਤਕ ਰਹਿਣ ਵਾਲਾ ਪ੍ਰਭਾਵ ਆਤਮਾ ਤੇ ਛਡਦੇ ਹਨ। ਉਨ੍ਹਾਂ ਪ੍ਰਭਾਵਾਂ ਅਨੁਸਾਰ ਆਤਮਾ ਮੈਲੀ ਜਾਂ ਨਿਰਮਲ ਹੁੰਦੀ ਹੈ। ਗੁਰੂ ਜੀ ਇਸ ਦਾ ਨਿਰਨਾ ਇਉਂ ਕਰਦੇ ਹਨ ਕਿ ਚੰਗੇ ਤੇ ਮਾੜੇ ਕੰਮ ਆਖਣ ਮਾਤਰ ਹੀ ਨਹੀਂ, ਸਗੋਂ ਆਤਮਾ ਇਨ੍ਹਾਂ ਦੇ ਅਸਰ ਨੂੰ ਏਨਾ ਗਹਿਰਾ ਕਬੂਲ ਕਰ ਲੈਂਦੀ ਹੈ ਕਿ ਸਰੀਰ ਤਿਆਗ ਜਾਣ ਪਿਛੋਂ ਭੀ ਇਹ ਅਸਰ ਆਤਮਾ ਤੋਂ ਨਹੀਂ ਲਹਿੰਦੇ

'ਪੁੰਨੀ ਪਾਪੀ ਆਖਣੁ ਨਾਹਿ
ਕਰਿ ਕਰਿ ਕਰਣਾ ਲਿਖਿ ਲੈ ਜਾਹੁ
ਆਪੇ ਬੀਜਿ ਆਪੇ ਹੀ ਖਾਹੁ
ਨਾਨਕ ਹੁਕਮੀ ਆਵਹੁ ਜਾਹੁ'

ਆਤਮਾ ਉਪਰ ਪਏ ਪ੍ਰਭਾਵਾਂ ਅਨੁਸਾਰ ਇਸ ਦਾ ਸੰਸਾਰ ਤੇ ਆਉਣਾ ਜਾਣਾ ਅਥਵਾ ਜੰਮਣਾ ਮਰਨਾ ਬਣਿਆ ਰਹਿੰਦਾ ਹੈ, ਇਸ ਨੂੰ ਆਵਾਗਉਣ ਕਹਿੰਦੇ ਹਨ।

(੫) ਅਗਲਾ ਸਿਧਾਂਤ ਆਵਾਗਉਣ ਤੋਂ ਛੁਟਕਾਰਾ ਪਾਉਨ ਜਾਂ ਜੰਮਣ ਮਰਨ ਦੇ ਗੇੜ ਤੋਂ ਮੁਕਤ ਹੋ ਜਾਣ ਦਾ ਹੈ। ਇਸ ਦਾ ਸਾਧਨ ਹੈ ਆਤਮਾ ਨੂੰ ਮੈਲ ਰਹਿਤ ਕਰਨਾ। ਉਸ ਦੀ ਜੁਗਤ ਜਪਜੀ ਅੰਦਰ ਇਹ ਮਿਸਾਲ ਦੇ ਕੇ ਸਮਝਾਈ ਹੈ ਕਿ ਜਿਸ ਤਰਾ ਹਥਾਂ ਪੈਰਾਂ ਤੇ ਸਰੀਰ ਦੀ ਮੈਲ ਪਾਣੀ ਨਾਲ ਧੋਤਿਆਂ ਉਤਰ ਜਾਂਦੀ ਹੈ ਅਤੇ ਕਪੜਾ ਪਿਸ਼ਾਬ ਆਦਿ ਨਾਲ ਗੰਦਾ ਹੋ ਜਾਵੇ ਤਾਂ ਸਾਬਣ ਮੱਲ ਕੇ ਇਸ ਨੂੰ ਧੋ ਕੇ ਸਾਫ ਕਰੀਦਾ ਹੈ, ਇਸੇ ਤਰਾਂ ਮੰਦੇ ਕੰਮਾਂ ਦੀ ਮੈਲ ਵਾਹਿਗੁਰੂ ਦੇ ਗੁਣਾਂ ਨਾਲ ਪਿਆਰ ਕੀਤਿਆਂ ਧੋਤੀ ਜਾਂਦੀ ਹੈ

'ਭਰੀਐ ਮਤਿ ਪਾਪਾ ਕੈ ਸੰਗਿ
ਓਹੁ ਧੋਪੈ ਨਾਵੈ ਕੈ ਰੰਗਿ'

ਫਿਰ ਜਦੋਂ ਆਤਮਾ ਨਿਰਮਲ ਹੋ ਕੇ ਮਨੁਖ ਸ਼੍ਰੇਸ਼ਟ ਜੀਵਨ ਵਾਲਾ ਹੋ ਜਾਵੇ ਤਾਂ ਉਹ ਵਡੇ ੨ ਰਾਜ ਦਰਬਾਰਾਂ ਵਿਚ ਭੀ ਸਤਕਾਰਿਆ ਜਾਂਦਾ ਹੈ ਅਤੇ ਵਾਹਿਗੁਰੂ ਭੀ ਉਸ ਨੂੰ ਮਾਨ ਬਖਸ਼ਦਾ ਹੈ :

'ਪੰਚ ਪਰਵਾਣ ਪੰਚ ਪਰਧਾਨੁ

ਪੰਚੇ ਪਾਵਹਿ ਦਰਗਹਿ ਮਾਨੁ
ਪੰਚੇ ਸੋਹਹਿ ਦਰਿ ਰਾਜਾਨੁ'

ਸਿੱਖੀ ਅੰਦਰ ਨਰਕ ਸੁਰਗ ਦਾ ਵਿਚਾਰ ਭੀ ਨਿਰਾਲਾ ਹੈ। ਹੋਰ ਸਿਧਾਂਤਾਂ ਵਾਂਗ ਇਹ ਵਿਚਾਰ ਭੀ ਪੂਰਨ ਤੌਰ ਦਲੀਲ ਤੇ ਅਧਾਰਤ (rational) ਹੈ। ਆਤਮਾ (Soul) ਪਰਮਾਤਮਾ (God-Soul) ਦੀ ਅੰਸ਼ ਹੈ ਜਿਸ ਤਰ੍ਹਾਂ ਕਿਰਨ ਸੂਰਜ ਦੀ ਅੰਸ਼ ਹੈ, ਅਗ ਦੀ ਚੰਗਿਆੜੀ ਅਗ ਦੀ, ਨਦੀ ਵਿਚ ਉਠੀ ਲਹਿਰ ਪਾਣੀ ਦੀ ਅਤੇ ਅਸਮਾਨ ਵਿਚ ਛਾਈ ਧੂੜ ਦਾ ਹਰ ਕਿਣਕਾ ਧਰਤੀ ਜਾਂ ਮਿੱਟੀ ਦੀ ਅੰਸ਼ ਹੈ ਅਤੇ ਆਪਣੀ ੨ ਹੋਂਦ ਖਤਮ ਕਰਨ ਸਮੇਂ ਕਿਰਨ ਸੂਰਜ ਵਿਚ, ਚੰਗਿਆੜੀ ਅਗ ਵਿਚ, ਲਹਿਰ ਪਾਣੀ ਵਿਚ ਅਤੇ ਧੂੜ ਦਾ ਕਿਣਕਾ ਮਿੱਟੀ ਵਿਚ ਮਿਲ ਜਾਂਦਾ ਹੈ, ਇਉਂ ਹੀ ਆਤਮਾ (Soul) ਦਾ ਪਰਮਾਤਮਾ (God-Soul) ਨਾਲ ਮੇਲ ਹੁੰਦਾ ਹੈ।

ਜਪਜੀ ਅੰਦਰ ਅਜੇਹੇ ਮੇਲ ਅਤੇ ਵਖੇਂਵੇਂ ਨੂੰ ਸੰਜੋਗ ਤੇ ਵਿਜੋਗ ਕਿਹਾ ਹੈ ਅਤੇ ਸੰਜੋਗ ਵਿਜੋਗ ਦਾ ਰਚਨਹਾਰ ਵਾਹਿਗੁਰੂ ਹੈ ਜੋ ਮਨੁੱਖਾਂ ਦੇ ਕੀਤੇ ਕਰਮਾਂ ਅਨੁਸਾਰ ਆਤਮਾ ਦੇ ਪਰਮਾਤਮਾ ਨਾਲ ਮੇਲ ਤੇ ਵਿਛੋੜੇ ਦੇ ਭਾਗ ਨਿਸਚਿਤ ਕਰਦਾ ਹੈ ਅਤੇ ਉਨ੍ਹਾਂ ਨਿਸਚਿਤ ਹੋਏ ਭਾਗਾਂ ਅਨੁਸਾਰ ਆਤਮਾ ਦਾ ਸੰਜੋਗ ਜਾਂ ਵਿਜੋਗ ਹੁੰਦਾ ਹੈ; ਇਹੋ ਸੁਰਗ ਤੇ ਨਰਕ ਹੈ :

'ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ'

ਸੰਜੋਗੁ ਵਿਜੋਗੁ ਦਾ ਨਿਰਭਰ ਚੰਗੇ ਮੰਦੇ ਕਰਮਾਂ ਤੇ ਹੈ। ਕਰਮ ਜਿਤਨੇ ਚੰਗੇ ਹੋਣਗੇ, ਉਤਨਾ ਆਤਮਾ ਪਰਮਾਤਮਾ ਦੇ ਨੇੜੇ ਹੋਵੇਗੀ : 'ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ'। ਜਪਜੀ ਵਿਚ ਇਹ ਭੀ ਲਿਖਿਆ ਹੈ, 'ਕਰਮੀ ਆਵੈ ਕਪੜਾ' ਅਰਥਾਤ ਜੈਸੇ ਕਰਮ ਹੋਣਗੇ ਵੈਸਾ, ਸਰੀਰ ਰੂਪੀ ਕਪੜਾ ਆਤਮਾ ਨੂੰ ਮਿਲੇਗਾ। ਇਕਨਾ ਨੂੰ ਮਨੁੱਖ ਜਨਮ ਪਾ ਕੇ ਨਾਲ ਹੀ ਅਜੇਹੇ ਸਾਧਨ (ਯਥਾ ਸਤਿ ਸੰਗਤ, ਕੀਰਤਨ, ਨਾਮ, ਸਿਮਰਨ ਸੇਵਾ, ਉਪਕਾਰ) ਦੇ ਅਵਸਰ ਪ੍ਰਾਪਤ ਹਨ ਜਿਨ੍ਹਾਂ ਨੂੰ ਪਾ ਕੇ ਉਹ ਵਾਹਿਗੁਰੂ ਦਾ ਹੋਰ ਵਧੇਰੇ ਨੇੜ (ਸੰਜੋਗ) ਪ੍ਰਾਪਤ ਕਰ ਸਕਦੇ ਹਨ ਪਰ ਇਕ ਆਪਣੇ ਕਰਮਾਂ ਅਨੁਸਾਰ ਮਨੁੱਖ ਜਨਮ ਵਿਚ ਭੀ ਮੰਦੀਆਂ ਵਾਸ਼ਨਾਵਾਂ, ਤ੍ਰਿਸ਼ਨਾ, ਲੋਭ, ਮੋਹ ਵਿਚ ਏਨੇ ਖਚਤ ਹਨ ਕਿ ਵਾਹਿਗੁਰੂ ਤੋਂ ਹੋਰ ਦੂਰ ਹੁੰਦੇ ਜਾ ਰਹੇ ਹਨ।

ਪਰ ਸਿਖ ਸਿਧਾਂਤ ਕਰਮਾਂ ਉਪਰ ਸਾਰਾ ਨਬੇੜਾ ਨਹੀਂ ਸਮਝਦਾ—'ਕਰਮੀ ਆਵੈ ਕਪੜਾ' ਠੀਕ ਹੈ—ਇਹ ਆਤਮਾ ਨੂੰ ਪਰਮਾਤਮਾ ਦੇ ਨੇੜੇ ਜਾਂ ਦੂਰ ਲੈ ਜਾਣ ਲਈ ਪ੍ਰਾਪਤ ਅਵਸਰ ਹਨ। ਪਰ ਪੂਰਨ ਸੰਜੋਗ ਲਈ ਵਾਹਿਗੁਰੂ ਦੀ ਨਦਰ ਦੀ ਅਵਸ਼ਕਤਾ ਹੈ - 'ਨਦਰੀ ਮੋਖ ਦੁਆਰੁ'

ਵੈਸੇ ਤਾਂ 'ਨਦਰ' ਵਹਿਗੁਰੂ ਦਾ ਰਜ਼ਾਈ ਮਾਮਲਾ ਹੈ। ਜਿਸ ਉਪਰ ਮਿਹਰਵਾਨ ਹੋ ਜਾਵੇ ਅਤੇ ਆਪਨਾ ਪਿਆਰ ਲਾ ਦੇਵੇ, ਓਹ ਨਦਰ ਦਾ ਪਾਤਰ ਹੋ ਜਾਂਦਾ ਹੈਂ। ਪਰ ਜਪਜੀ ਅੰਦਰ ਵਾਹਿਗੁਰੂ ਦਾ ਪਿਆਰ ਲੈਣ ਦਾ ਸਾਧਨ ਭੀ ਅੰਕਤ ਕੀਤਾ ਹੈ ਅਤੇ 'ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ' ਦਾ ਸਵਾਲ ਕਰਕੇ ਇਸ ਦਾ ਉਤਰ ਇਉਂ ਦਿਤਾ ਹੈ :

'ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ'

ਅਰਥਾਤ ਅੰਮ੍ਰਿਤ ਵੇਲੇ ਵਾਹਿਗੁਰੂ ਦੇ ਗਣਾਂ ਨੂੰ ਵਿਚਾਰਨ ਨਾਲ ਮਨੁਖ ਵਾਹਿਗੁਰੂ ਦੇ ਪਿਆਰ ਦਾ ਪਾਤਰ ਹੋ ਜਾਵੇਗਾ। ਇਹੋ ਖਿਆਲ ਇਨਾਂ ਸ਼ਬਦਾਂ ਅੰਦਰ ਦੁਹਰਾਇਆ ਹੈ :

'ਗਾਵੀਐ ਸੁਣੀਐ ਮਨਿ ਰਖੀਐ ਭਾਉ'

ਉਸਦੇ ਗੁਣਾਂ ਨਾਲ ਪਿਆਰ ਕਰਨ ਅਤੇ ਉਨਾਂ ਦੇ ਗਾਉਣ ਸੁਨਣ ਦੀ ਏਨੀ ਮਹੱਤਤਾ ਹੈ ਕਿ : 'ਜਿਸਨੋ ਬਖਸੇ ਸਿਫਤਿ ਸਾਲਾਹ
ਨਾਨਕ ਪਾਤਿਸਾਹੀ ਪਾਤਿਸਾਹੁ'

ਪਰ ਮਨ ਕਰਕੇ ਗੁਣਾਂ ਨੂੰ ਪਿਆਰਨ, ਰਸਨਾ ਨਾਲ ਗਾਉਣ ਅਤੇ ਕੰਨਾਂ ਨਾਲ ਸੁਨਣ ਦੇ ਨਾਲ ਮਨੁਖੀ ਸਰੀਰ ਅਤੇ ਅੰਗਾਂ ਦੁਆਰਾ ਗੁਣਾ ਦੀ ਕਮਾਈ ਕਰਨ ਦੀ ਭੀ ਤਾਕੀਦ ਕੀਤੀ ਹੈ ਅਤੇ ਫੁਰਮਾਇਆ ਹੈ ਕਿ ਐਸੀ ਕਮਾਈ ਤੋਂ ਬਿਨਾਂ ਵਾਹਿਗੁਰੂ ਨਾਲ ਸਫਲ ਤੇ ਸੰਪੂਰਨ ਪਿਆਰ (ਭਗਤੀ) ਸੰਭਵ ਨਹੀਂ :

'ਵਿਣੁ ਗੁਣ ਕੀਤੇ ਭਗਤਿ ਨ ਹੋਇ'

ਇਸੇ ਲਈ ਅੰਤਲੇ ਸਲੋਕ ਵਿਚ ਫੁਰਮਾਇਆ ਹੈ ਕਿ ਜਿਨ੍ਹਾਂ ਨੇ ਵਾਹਿਗੁਰੂ ਦੇ ਗੁਣਾਂ ਨਾਲ ਧਿਆਨ ਜੋੜਿਆ ਹੈ ਅਤੇ ਫਿਰ ਨਾਮ ਦੀਆਂ ਘਾਲਣਾ (ਮੁੱਸ਼ਕਤਾਂ) ਘਾਲੀਆਂ ਹਨ ਉਨ੍ਹਾਂ ਦੇ ਹੀ ਮੁਖ ਉਜਲੇ ਹੋਣਗੇ ਅਤੇ ਉਨ੍ਹਾਂ ਦੀਆਂ ਘਾਲਣਾ

ਦਾ ਲਾਭ ਹੋਰ ਕਈ ਭੀ ਉਠਾਉਣਗੇ :

'ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ'

(੬) ਭਾਰਤੀ ਵਿਚਾਰ ਧਾਰਾ ਸਮੁਚੇ ਤੌਰ ਕਰਮ ਭਾਗ ਅਤੇ ਆਵਾ ਗਾਉਣ ਦੇ ਸਿਧਾਂਤ ਨੂੰ ਮੰਨਦੀ ਹੈ ਪ੍ਰੰਤੂ ਕਰਮ ਗਤੀ ਅਤੇ ਜਨਮ ਮਰਣ ਤੋਂ ਛੁਟਕਾਰੇ ਅਤੇ ਪ੍ਰਭੂ ਪ੍ਰਾਪਤੀ ਦਾ ਸਾਧਨ ਕਈ ਤਰ੍ਹਾਂ ਦੇ ਸਰੀਰਕ ਕਰਮਾਂ ਨੂੰ ਸਮਝਿਆ ਜਾਂਦਾ ਰਿਹਾ ਹੈ। ਦਲੀਲ ਇਹ ਗੱਲ ਨਹੀਂ ਮੰਨਦੀ ਕਿ ਸਰੀਰਕ ਕ੍ਰਿਆ ਆਤਮਾ ਨੂੰ ਜਨਮ ਮਰਨ ਤੋਂ ਮੁਕਤ ਕਰ ਸਕਦੀ ਹੈ। ਇਸ ਲਈ ਸਤਿਗੁਰੂ ਜੀ ਨੇ ਜਪਜੀ ਦੀ ਬਾਣੀ ਅੰਦਰ ਕਈ ਪਰਚੱਲਤ ਸਰੀਰਕ ਕ੍ਰਿਆਵਾਂ ਦਾ ਜ਼ਿਕਰ ਕਰਦੇ ਹੋਏ ਇਹ ਗੱਲ ਸਪਸ਼ਟ ਕੀਤੀ ਹੈ ਕਿ ਆਤਮਕ ਉਨਤੀ ਲਈ ਕੇਵਲ ਆਤਮਕ ਕ੍ਰਿਆ ਹੀ ਲਾਭਦਾਇਕ ਹੋ ਸਕਦੀਆਂ ਹਨ, ਨਾ ਕਿ ਸਰੀਰਕ ਕ੍ਰਿਆ। ਮਨੁੱਖਾ ਜਨਮ ਅਤੇ ਸਰੀਰ ਤਾਂ ਇਕ ਚੰਗਾ ਅਵਸਰ ਮਿਲਿਆ ਹੈ ਜਿਸ ਨੂੰ ਇਨ ਆਤਮਾ ਦੀ ਉਸਾਰੀ ਅਤੇ ਪ੍ਰਭੂ ਦੀ ਪ੍ਰਾਪਤੀ ਲਈ ਵਰਤਣਾ ਹੈ। ਜੇ ਕਰ ਮਨੁੱਖ ਇਸ ਅਵਸਰ ਨੂੰ ਸਰੀਰ ਦੇ ਸਾਧਨ ਵਿਚ ਹੀ ਲਗਾ ਰਖੇਗਾ ਤਾਂ ਆਤਮਾ ਉਨੱਤ ਕਦੋਂ ਹੋਵੇਗੀ ਅਤੇ ਪ੍ਰਭੂ ਨੂੰ ਮਿਲਣ ਦਾ ਸਮਾਂ ਫਿਰ ਕਦੋਂ ਹੱਥ ਲਗੇਗਾ ਇਸ ਲਈ ਸਤਿਗੁਰੂ ਫੁਰਮਾਉਂਦੇ ਹਨ ਕਿ ਦਿਮਾਗ਼ੀ ਤੌਰ ਸੋਚੀ ਜਾਣ ਜਾਂ ਚੁਪ ਕਰਕੇ ਬੈਠ ਰਹਿਣ ਨਾਲ ਰਬ ਨਹੀਂ ਮਿਲਦਾ, ਨਾ ਸਾਰੀ ਦੁਨੀਆਂ ਦੇ ਅਨੇਕ ਪਦਾਰਥ ਇਕੱਠੇ ਕਰਨ ਤੇ ਭੋਗਣ ਨਾਲ ਮਨ ਤ੍ਰਿਪਤ ਤੇ ਆਤਮਾ ਸ਼ਾਂਤ ਹੁੰਦੀ ਹੈ। ਹੋਰ ਭੀ ਲੱਖਾਂ ਸਿਆਣਪਾਂ ਪਏ ਕਰੀਏ, ਅਜੇਹਾ ਕਰਨ ਨਾਲ ਭੀ ਰੱਬ ਪਸੀਜਦਾ ਨਹੀਂ ਤੇ ਨ ਤੀਰਥਾਂ ਦਾ ਰਟਨ ਇਸ਼ਨਾਨ ਅਤੇ ਨਾ ਲੰਬੀ ਉਮਰਾ ਭੋਗਕੇ ਸੰਸਾਰਕ ਮਾਨ ਵਡਿਆਈ ਪ੍ਰਾਪਤ ਕਰਨ ਨਾਲ ਹੀ ਆਤਮਾ ਦੀ ਗਤੀ ਹੋ ਸਕਦੀ ਹੈ। ਜੇਕਰ ਮਨੁੱਖ ਦੀਆਂ ਅਜੇਹੀਆਂ ਕ੍ਰਿਆਵਾਂ ਤੇ ਵਾਹਿਗੁਰੂ ਪ੍ਰਸੰਨ ਨਹੀਂ ਹੋਇਆ ਤਾਂ ਇਹ ਕਿਸੇ ਲੇਖੇ ਨਹੀਂ ਅਤੇ ਨ ਇਨ੍ਹਾਂ ਦੇ ਕਰਨ ਨਾਲ ਇਸ ਲੋਕ ਜਾਂ ਪ੍ਰਲੋਕ ਅੰਦਰ ਉਸ ਨੂੰ ਮਾਨ ਸਤਿਕਾਰ ਹੀ ਮਿਲੇਗਾ।

'ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ' ਇਸ ਦੇ ਉਲਟ ਜਿਸ ਮਨੁੱਖ ਨੇ ਸਿਮਰਨ ਤੇ ਸੇਵਾ ਦੀ ਕਮਾਈ ਕਰ ਕੇ ਲੋਕਾਂ ਵਿਚ ਥੋੜਾ ਜੇਹਾ ਭੀ

ਮਾਨ ਪ੍ਰਾਪਤ ਕਰ ਲਿਆ ਹੈ ਜਾਂ ਆਪਣੇ ਆਪ ਨੂੰ ਥੋੜਾ ਜਿਤਨਾ ਭੀ ਵਾਹਿਗੁਰੂ ਦੇ ਪਿਆਰ ਦਾ ਪਾਤਰ ਬਣਾ ਲਿਆ ਹੈ ਉਸ ਨੇ ਜਾਣੋ ਸਾਰੇ ਤੀਰਥ ਇਸ਼ਨਾਨ, ਤਪ ਦਾਨ ਅਤੇ ਹੋਰ ਦਇਆ ਵਾਲੇ ਕਰਮ ਕਰ ਲਏ ਹਨ, ਉਸ ਨੂੰ ਹੋਰ ਸਰਰੀਕ ਕ੍ਰਿਆਵਾਂ ਦੀ ਲੋੜ ਨਹੀਂ : ਤੀਰਥੁ ਤਪੁ ਦਇਆ ਦਤੁ ਦਾਨੁ

ਜੇ ਕੋ ਪਾਵੈ ਤਿਲ ਕਾ ਮਾਨੁ

ਉਨ੍ਹਾਂ ਸਮਿਆਂ ਵਿਚ ਗੋਰਖ ਨਾਥੀ ਜੋਗੀ ਘਰ ਘਾਟ ਛੱਡ ਕੇ ਪਹਾੜਾਂ ਤੇ ਬੀਆਬਾਨਾਂ ਅੰਦਰ ਜਾ ਵਸਦੇ। ਕੰਨੀ ਮੁੰਦਰਾਂ, ਹੱਥ ਖਪਰ ਤੇ ਡੰਡਾ, ਗਲ ਕਫਨੀ ਪਿੰਡੇ ਤੇ ਸੁਆਹ ਮਲਣ ਆਦੀ ਕਈ ਕ੍ਰਿਆ ਕਰਦੇ ਅਤੇ ਘਰ ਬਾਰ ਤਿਆਗੀ ਬਣ ਲੋਕਾਂ ਵਿਚ ਆਪਣੇ ਤਿਆਗ ਦਾ ਪ੍ਰਭਾਵ ਪਾਉਂਦੇ ਅਤੇ ਸਾਧਾਰਨ ਜਨਤਾ ਵਿਚ ਰਿਧੀਆ ਸਿਧੀਆਂ ਦੁਆਰਾ ਆਪਣਾਂ ਮਾਨ ਵਧਾਉਂਦੇ ਅਤੇ ਇਨ੍ਹਾਂ ਕ੍ਰਿਆਵਾਂ ਨੂੰ ਈਸ੍ਵਰ ਦੀ ਜੋਗ ਪ੍ਰਾਪਤੀ ਦਾ ਸਾਧਨ ਦਸਦੇ। ਗੁਰੂ ਜੀ ਦੇ ਵਿਚਾਰ ਵਿੱਚ ਉਨ੍ਹਾਂ ਦਾ ਅਜੇਹਾ ਕੋਈ ਸਾਧਨ ਭੀ ਆਤਮਾ ਦੇ ਪ੍ਰਮਾਤਮਾਂ ਨਾਲ ਸੰਜੋਗ ਹਾਸਲ ਕਰਨ ਲਈ ਲਾਭਵੰਦ ਨਹੀਂ ਸੀ ਬਲਕਿ ਇਹ ਕੇਵਲ ਲੋਕਾਂ ਅੰਦਰ ਆਪਣੀ ਮਾਨ ਪਰਤਿਸ਼ਠਤਾ ਵਧਾਉਣ ਦੇ ਸਾਧਨ ਸਨ, ਇਸਲਈ ਸਤਿਗੁਰੂ ਜੀ ਨੇ ਜਪਜੀ ਅੰਦਰ ਉਨ੍ਹਾਂ ਦੀਆਂ ਅਜੇਹੀਆਂਕ੍ਰਿਆਂ ਦਾ ਖੰਡਨ ਕਰਦੇ ਹੋਏ ਉਨ੍ਹਾਂ ਨੂੰ ਧਰਮ ਦੀ ਕਿਰਤ ਵਾਲਾ ਉਦਮੀ ਤੇ ਸੰਤੋਖੀ ਜੀਵਨ ਬਿਤਾਉਣ ਅਤੇ ਮਨ ਨੂੰ ਪੂਰੇ ਤੌਰ ਵਸ ਅੰਦਰ ਰਖਕੇ ਰਿਧੀਆਂ ਸਿਧੀਆਂ ਤੇ ਹੋਰ ਵਿਕਾਰਾਂ ਦੇ ਤਿਆਗ ਦੀ ਸੂਚਨਾ ਦਿਤੀ ਅਤੇ ਕਿਹਾ ਕਿ ਤੁਸੀਂ ਗੁਰੂ ਗੋਰਖ ਨਾਥ ਨੂੰ ਆਦੇਸ ਦੇਣ ਦੀ ਬਜਾਏ ਉਸ ਇਕੋ ਇਕ ਅਕਾਲ ਨੂੰ, ਜਿਸਦਾ ਨ ਆਦਿ ਹੈ ਨ ਅੰਤ ਹੈ ਅਤੇ ਜੋ ਜੁਗਾਂ ਜੁਗਾਂ ਅੰਦਰ ਇਕੋ ਹਾਲ ਰਹਿੰਦਾ ਹੈ, ਹੀ ਆਪਣਾ ਪ੍ਰਨਾਮ ਦਿਉ। ਇਸ ਤਰ੍ਹਾਂ ਜਪਜੀ ਦੇ ਵਿਚਾਰ ਇਸ ਵਿਸ਼ੇ ਤੇ ਭੀ ਬੜੇ ਸਪਸ਼ਟ ਹਨ ਕਿ ਸਰੀਰਕ ਕਰਮ ਕਾਂਡ ਆਤਮਕ ਉਨਤੀ ਦਾ ਸਾਧਨ ਨਹੀਂ, ਸਗੋਂ ਮਨ ਬਚਨ ਅਤੇ ਕਰਮਾ ਕਰਕੇ ਵਾਹਿਗੁਰੂ ਦੇ ਗੁਣਾਂ ਦੀ ਯਾਦ ਅਤੇ ਕਮਾਈ ਹੀ ਮਨੁਖੀ ਆਤਮਾ ਨੂੰ ਉਚਿਆਂ ਕਰਦੇ ਅਤੇ ਸੰਸਾਰ ਅੰਦਰ ਅਤੇ ਵਾਹਿਗੁਰੂ ਦੇ ਦਰਬਾਰ ਵਿਚ ਉਸ ਦਾ ਮਾਨ ਵਧਾਉਂਦੇ ਹਨ।

'ਤਿਥੈ ਸੋਹਨਿ ਪੰਚ ਪਰਵਾਣੁ

ਨਦਰੀ ਕਰਮਿ ਪਵੈ ਨੀਸਾਣੁ'

## (੩) ਜਪਜੀ ਗੁਰਮਤਿ ਅਤੇ ਗੁਰਮਤੀ ਜੀਵਨ ਜੁਗਤ ਦੀ ਵਿਆਖਿਆ ਹੈ

ਗੁਰਮਤਿ ਦਾ ਇਕੋ ਇਕ ਆਧਾਰ ਨਾਮ ਹੈ। ਗੁਰਮਤਿ ਮਹਿਲ ਦੀ ਸਮੁਚੀ ਉਸਾਰੀ ਨਾਮ ਤੇ ਕੀਤੀ ਗਈ ਹੈ ਅਤੇ ਨਾਮ ਹੀ ਆਦਰਸ਼ਕ ਜੀਵਨ ਜੀਊਣ ਦੀ ਜੁਗਤੀ ਹੈ। ਜਪਜੀ ਦੇ ਮਜ਼ਮੂਨ ਦੀ ਵਡੀ ਵਿਸ਼ਾਲਤਾ ਦੇ ਬਾਵਜੂਦ ਇਸ ਦਾ ਪੰਜਵਾਂ ਹਿਸਾ (ਅਠੱਤੀਆਂ ਵਿਚੋਂ ਅਠ ਪਉੜੀਆਂ) ਕੇਵਲ ਨਾਮ ਦੇ ਸੁਨਣ ਅਤੇ ਮੰਨਣ ਬਾਰੇ ਹਨ। ਨਾਮ ਦੇ ਸੁਨਣ ਤੋਂ ਸਿਧਾਂ ਵਾਲੀ ਸਿਧਤਾ (Wisdom), ਪੀਰਾਂ ਵਾਲੀ ਪੀਰੀ (Saintliness) ਦੇਵਤਿਆਂ ਵਾਲਾ ਧਰਮ ਬਲ ਤੇ ਨਾਥਾਂ ਵਾਲਾ ਸੰਜਮ ਪ੍ਰਾਪਤ ਹੋ ਜਾਂਦੇ ਹਨ, ਤਿੰਨ ਲੋਕਾਂ ਧਰਤ ਆਕਾਸ਼ ਪਾਤਾਲ ਅਤੇ ਜਿਸ ਆਸਰੇ ਧਰਤੀ ਕਾਇਮ ਹੈ ਇਨ੍ਹਾ ਸਭ ਦਾ ਗਿਆਨ ਹੋ ਜਾਂਦਾ ਹੈ ਅਤੇ ਮੌਤ ਦਾ ਡਰ ਦੂਰ ਹੋ ਜਾਂਦਾ ਹੈ। ਨਾਮ ਦੇ ਸੁਣਨ ਨਾਲ ਮਨੁੱਖ ਤੋਂ ਦੇਵਤੇ ਬਣ ਜਾਈਦਾ ਹੈ ਅਤੇ ਸਰੀਰਾਂ ਦੇ ਭੇਦ ਅਤੇ ਵੇਦ ਸ਼ਾਸਤਰ ਆਦੀ ਧਰਮ ਗ੍ਰੰਥਾਂ ਦਾ ਪੂਰਾ ਗਿਆਨ ਹੋ ਜਾਂਦਾ ਹੈ। ਨਾਮ ਦੇ ਸੁਣਨ ਨਾਲ ਮਨੁੱਖ ਸਤ (ਨੇਕੀ) ਗ੍ਰਹਿਨ ਕਰਦਾ, ਸੰਤੋਖ ਵਾਲੀ ਬਿਰਤ ਬਨਾਉਂਦਾ ਅਤੇ ਬਬੇਕ ਵਿਚਾਰ ਵਾਲਾ ਹੋ ਜਾਂਦਾ ਹੈ, ਉਸ ਦੇ ਅੰਦਰ ਸ੍ਰੇਸ਼ਟ ਗੁਣ ਵਸ ਜਾਂਦੇ ਹਨ ਅਤੇ ਓਹ ਸ਼ੇਖਾਂ ਵਾਲੀ ਇਲਮੀਅਤ (ਵਿਦਵਤਾ) ਪੀਰਾਂ ਵਾਲੀ ਪਾਕੀਜ਼ਗੀ (ਪਵਿਤਰਤਾ) ਅਤੇ ਬਾਦਸ਼ਾਹਾਂ ਵਾਲੀ ਉਦਾਰਤਾ ਦਾ ਮਾਲਕ ਹੋ ਜਾਂਦਾ ਹੈ ਬਲਕਿ ਜੇ ਕਰ ਓਹ ਮੂੜ ਅਗਿਆਨੀ ਪੁਰਖ ਹੈ ਤਾਂ ਭੀ ਨਾਮ ਸੁਨਣ ਤੋਂ ਉਹ ਗਿਆਨਵਾਨ ਬਣਕੇ ਵਡੀ ਤੋਂ ਵਡੀ ਕਠਨਾਈ ਨੂੰ ਹੱਲ ਕਰਨ ਦੇ ਸਮਰਥ ਹੋ ਜਾਂਦਾ ਹੈ। ਨਾਮ ਦਾ ਸੁਣਨਾ ਮਨੁੱਖ ਦੇ ਜੀਵਨ ਅੰਦਰ ਇਕ ਰਹਸ ਉਪਜਾਉਂਦਾ ਹੈ ਜਿਸ ਨਾਲ ਉਸ ਦੀਆਂ ਸਰੀਰਕ ਪੀੜਾਂ ਅਤੇ ਮਾਨਸਕ ਖੇਦ ਦੂਰ ਹੋ ਜਾਂਦੇ ਹਨ। ਇਸ ਤੋਂ ਮਗਰੋਂ ਚਾਰ ਪਉੜੀਆਂ ਵਿਚ ਸਤਿਗੁਰੂ ਨਾਮ ਦੇ ਮੰਨਣ ਦੀ ਮਹਤੱਤਾ ਦਸਦੇ ਅਤੇ ਇਸ ਦਾ ਅਕਥਨੀਯ ਹੋਣਾ ਦ੍ਰਿੜ ਕਰਦੇ ਹੋਏ ਕਹਿੰਦੇ ਹਨ ਕਿ ਨਾਮ ਦਾ ਮੰਨਣਾ ਮਨ ਅਤੇ ਬੁਧੀ ਨੂੰ ਅਜੇਹੇ ਟਿਕਾਣੇ ਲੈ ਆਉਂਦਾ ਹੈ ਕਿ ਮਨੁੱਖ ਦੇ ਅੰਦਰ ਹਰ ਇਕ ਗੱਲ ਨੂੰ ਸਮਝ ਲੈਣ ਵਾਲੀ ਸੂਝ ਜਾਗ ਪੈਂਦੀ ਹੈ ਅਤੇ ਫਿਰ ਓਹ ਕਿਧਰੋਂ ਠੋਕਰਾਂ ਨਹੀਂ ਖਾਂਦਾ, ਨ ਧਰਮਰਾਜ ਦੇ ਦੂਤ ਉਸ ਨੂੰ ਦੁਖਾ ਸਕਦੇ ਹਨ। ਓਹ ਹਰ ਥਾਂ ਸਨਮਾਨਿਆ ਜਾਂਦਾ ਹੈ ਕਿਉਂਕਿ ਉਸ ਦਾ ਸਮੁਚਾ ਜੀਵਨ ਵਾਹਿਗੁਰੂ ਦੇ ਅਟੱਲ ਨੀਯਮਾਂ ਦੇ ਅਨਕੂਲ ਢਲ ਚੁਕਾ ਹੁੰਦਾ ਹੈ ਤੇ ਦੁਨਿਆਵੀ ਮਾਇਕ ਆਸਾ ਤੇ ਤ੍ਰਿਸ਼ਨਾਂ ਉਸ ਨੂੰ ਮੁੜ ਭੁਲਾ ਨਹੀਂ ਸਕਦੀਆਂ। ਐਸਾ ਨਾਮ ਦੇ ਮੰਨਣ

ਵਾਲਾ ਆਦਮੀ ਆਪਣੇ ਨਾਲ ਅਨੇਕ ਹੋਰਨਾਂ ਦਾ ਜੀਵਨ ਸਵਾਰ ਦੇਂਦਾ ਹੈ ਅਤੇ ਉਨ੍ਹਾਂ ਸਾਰਿਆਂ ਦੇ ਅੰਦਰੋਂ ਹੋਰ ੨ ਵੰਨੇ ਭਟਕਦੇ ਫਿਰਣ ਦੀ ਝਾਕ ਖਤਮ ਹੋ ਜਾਂਦੀ ਹੈ, ਪਰ ਇਹ ਪ੍ਰਾਪਤੀਆਂ ਕੇਵਲ ਉਸ ਨੂੰ ਹਾਸਲ ਹੁੰਦੀਆਂ ਹਨ ਜੋ ਮਨ ਕਰਕੇ ਨਾਮ ਨੂੰ ਮੰਨ ਲਵੇ । ਅਥਵਾ ਜਿਸ ਦਾ ਨਾਮ ਉਪਰ ਨਿਸਚਾ ਏਨਾਂ ਪਰਪਕ ਹੋ ਜਾਵੇ ਕਿ ਕਰੜੀ ਤੋਂ ਕਰੜੀ ਵਿਪਤਾ ਪੈਣ ਤੇ ਭੀ ਉਹ ਡੋਲੇ ਨਾ । ਨਾਮ ਵਾਲੇ ਜੀਵਨ ਦੀ ਮੁਖ ਗਲ 'ਪਰਤੀਤ' ਹੈ ਪਰ ਇਹ ਪਰਤੀਤ ਕਿਸੇ ਨਿਜੀ ਬਲ, ਕਰਾਮਾਤੀ ਸ਼ਕਤੀ ਜਾਂ ਕਿਸੇ ਪ੍ਰਕਾਰ ਦੀ ਰਿਧੀ ਸਿਧੀ ਦੀ ਨਹੀਂ, ਕਿਉਂਕਿ ਐਸੀ ਪਰਤੀਤ ਹਉਮੈ ਉਪਜਾਉਂਦੀ ਹੈ ਇਸੇ ਲਈ ਸਤਿਗੁਰੂ ਦਾ ਫੁਰਮਾਨ ਹੈ 'ਰਿਧ ਸਿਧ ਅਵਰਾ ਸਾਦ' ਇਹ ਕੇਵਲ ਅਤੇ ਨਿਰੋਲ ਨਾਮ ਦੀ ਪਰਤੀਤ ਹੈ। ਇਹ ਇਸ ਗੱਲ ਤੇ ਨ ਡੋਲਣ ਵਾਲਾ ਭਰੋਸਾ ਹੈ ਕਿ ਨਾਮ ਸਚ ਹੈ ਜਿਸ ਵਿਚ ਕਦੀ ਵੀ ਅਨਿਆਂ ਨਹੀਂ, ਧੋਖਾ ਨਹੀਂ, ਜੋ ਹੁੰਦਾ ਹੈ ਓਹ ਠੀਕ ਹੈ, ਉਸੇ ਵਿਚ ਭਲਾ ਹੈ, 'ਓਹ ਹੁਕਮ ਰਜਾਈ' ਹੈ ਜਿਸ ਦਾ ਅਨੁਸਾਰੀ ਹੋ ਕੇ ਰਹਿਣਾ ਹਰ ਉਸ ਮਨੁਖ ਦਾ ਕਰਮ ਹੈ ਜਿਸ ਨੇ ਨਾਮ ਨੂੰ ਮੰਨ ਲਿਆ ਹੈ । ਨਾਮ ਦਾ ਮੰਨਣਾ ਨਾਮ ਉਤੇ ਪਰਤੀਤ ਲਿਆਉਣਾ ਹੈ, ਇਹੋ ਜਪਜੀ ਜੀ ਦੇ ਦਰਸਾਏ ਧਰਮ (ਗੁਰਮਤਿ) ਦਾ ਮੁਖ ਉਪਦੇਸ਼ ਹੈ । ਮਨੁਖ ਨੇ ਸਚਿਆਰ ਬਨਣਾ ਹੈ ਅਤੇ ਆਪਣੇ ਅੰਦਰੋਂ ਕੂੜ ਦਾ ਪੜਦਾ ਚੁਕਣਾ ਹੈ ਇਸ ਦਾ ਇਕੋ ਇਕ ਸਾਧਨ ਰਜ਼ਾ ਵਾਲੇ ਦੀ ਰਜ਼ਾ ਦੀ ਪਰਤੀਤ ਹੈ

ਜਪੁਜੀ ਅੰਦਰ ਵਾਹਿਗੁਰੂ ਨੂੰ 'ਗੁਣੀ ਨਿਧਾਨ' ਅਰਥਾਤ ਗੁਣਾਂ ਦਾ ਖਜ਼ਾਨਾ ਜਾਂ ਅਨੇਕ ਗੁਣਾਂ ਵਾਲਾ ਕਿਹਾ ਹੈ ਪਰ ਜਪੁਜੀ ਦੇ ਅਰੰਭ ਵਿਚ ਸਤਿਗੁਰੂ ਜੀ ਨੇ ਵਾਹਿਗੁਰੂ ਦੇ ਥੋੜੇ ਜਹੇ ਮੁਢਲੇ (Fundamental) ਗੁਣਾ ਦਾ ਹੀ ਜ਼ਿਕਰ ਕੀਤਾ ਹੈ । ਜਪੁਜੀ ਦੇ ਇਸ ਹਿਸੇ ਨੂੰ ਸਿਖੀ ਦਾ ਮੂਲ ਮੰਤਰ ਕਿਹਾ ਜਾਂਦਾ ਹੈ । ਇਸ ਮੂਲ ਮੰਤਰ ਵਿਚ ਸ਼ਾਮਲ ਕੀਤੇ ਵਾਹਗੁਰੂ ਦੇ ਥੋੜੇ ਜਹੇ ਗੁਣਾਂ ਦੀ ਆਪਣੇ ਆਪ ਵਿਚ ਕੁਝ ਵਿਲੱਖਣਤਾ ਹੈ । ਇਸ ਦੇ ਅੰਦਰ 'ਨਿਰਭਉ' ਅਤੇ 'ਨਿਰਵੈਰ' ਦੋ ਅਜੇਹੇ ਗੁਣ ਵਰਨੇ ਹਨ ਜਿਨਾਂ ਨੂੰ ਹੋਰ ਧਰਮਾਂ ਵਿਚ ਏਨੀ ਮਹੱਤਤਾ ਨਹੀਂ ਦਿਤੀ ਗਈ । ਸਿਖੀ ਮੂਲ ਮੰਤਰ ਇਸ ਗੱਲ ਵਿਚ ਵੀ ਕੁਝ ਨਿਰਾਲਾ ਹੈ। ਵਾਹਿਗੁਰੂ ਦੇ 'ਨਿਰਭਉ' ਅਤੇ 'ਨਿਰਵੈਰ' ਹੋਣ ਦੇ ਗੁਣਾਂ ਨੂੰ ਮੁਢਲੇ (Fundamental) ਗਣਾਂ ਵਿਚ ਸ਼ਾਮਲ ਕਰਨ ਦੇ ਵਿਸ਼ੇਸ਼ ਕਾਰਨ ਸਨ :

(੧) ਜਿਨ੍ਹਾਂ ਲੋਕਾਂ, ਜਿਸ ਸਮਾਜ ਅਤੇ ਜਿਸ ਪ੍ਰਕਾਰ ਦੇ ਵਾਤਾਵਰਨ ਅੰਦਰ ਜਪਜੀ ਦੀ ਬਾਣੀ ਰਚੀ ਗਈ, ਉਸ ਵਿਚ ਮਨੁਖ ਮਨੁਖ ਵਿਚਾਲੇ ਏਨਾ ਵਿਤਕਰਾ ਸੀ ਅਤੇ ਮਨੁਖਾਂ ਦੇ ਆਪੋ ਵਿਚ ਉਚ ਨੀਚ, ਵਡੇ ਛੋਟੇ ਅਤੇ ਹਾਕਮ ਰਿਆਇਆ ਹੋਣ ਦਾ ਏਨਾ ਡੂੰਘਾ ਤਫਰੱਕਾ ਸੀ ਕਿ ਇਸ ਨੂੰ ਮਜ਼ਹਬੀ ਤੌਰ ਪ੍ਰਵਾਣ (Recognise) ਕੀਤਾ ਗਿਆ ਹੋਇਆ ਸੀ। ਸਭ ਕਿਸੇ ਦੇ ਅੰਦਰ ਇਹ ਵਿਸ਼ਵਾਸ਼ ਦ੍ਰਿੜ ਸੀ ਕਿ ਇਹ ਵਿਤਕਰੇ ਰਬੀ ਹੁਕਮ ਅਨੁਸਾਰ ਹਨ ਅਤੇ ਰਬ ਵਲੋਂ ਧੁਰੋਂ ਹੀ ਕਿਸੇ ਦਾ ਉਚੀ ਕੁੱਲ ਬ੍ਰਹਿਮਣ ਅਤੇ ਕਿਸੇ ਦਾ ਨੀਚ ਸ਼ੂਦਰ ਜਾਂ ਚੰਡਾਲ ਹੋਣਾ ਨਿਸਚਤ ਕੀਤਾ ਗਿਆ ਹੋਇਆ ਹੈ ਇਸੇ ਤਰ੍ਹਾਂ ਹਾਕਮ ਦਾ ਹਕੂਮਤ ਕਰਨਾ ਅਤੇ ਪਰਜਾ ਦਾ ਮਹਕੂਮ ਹੋਣਾ ਭੀ ਧੁਰੋਂ ਨਿਸਚੇ ਹੋਇਆ ੨ ਹੈ। ਨੀਚ ਸ਼ੂਦਰ ਅਤੇ ਮਹਿਕੂਮ ਪਰਜਾ ਦਾ ਕਰਮ ਬ੍ਰਹਿਮਣ ਤਥਾ ਹਾਕਮ ਦੇ ਡਰ ਨੂੰ ਖੁਸ਼ੀ ੨ ਸਵੀਕਾਰ ਕਰਨਾ ਹੈ ਅਤੇ ਹਾਕਮ ਤੇ ਬ੍ਰਹਿਮਣ ਦਾ ਕਰਮ ਪਰਜਾ ਤਥਾ ਸ਼ੂਦਰ ਜਾਤੀ ਨੂੰ ਆਪਨੇ ਦਬਾ ਹੇਠ ਰਖਣਾ ਹੈ। ਸਮੇਂ ਦਾ ਧਰਮ ਇਹੋ ਦ੍ਰਿੜ ਕਰਾਉਂਦਾ ਸੀ ਕਿ ਇਹ ਵਿਤਕਰੇ ਰਬ ਦੀ ਦ੍ਵੈਖ ਬਿਰਤੀ ਕਾਰਨ ਹੀ ਹਨ ਅਤੇ ਦੇਵ ਅਤੇ ਦਾਨਵ ਸ਼ਕਤੀਆਂ ਦੇ ਆਪੋ ਵਿਚ ਵਿਰੋਧ ਅਤੇ ਜਿੱਤ ਹਾਰ ਇਸ ਦੇ ਲਖਾਇਕ ਹਨ ਕਿ ਇਹ ਸ਼ਕਤੀਆਂ ਇਕ ਦੂਜੇ ਦੇ ਭੈ ਵਿਚ ਅਤੇ ਇਕ ਦੂਜੇ ਨਾਲ ਵੈਰ ਭਾਵਨਾ ਰਖਦੀਆਂ ਹਨ। ਸਤਿਗੁਰੂ ਜੀ ਦਾ ਪਰਚਾਰਿਆ ਇਕੋ ਇਕ ਰਬ ਕਿਸੇ ਨਾਲ ਦ੍ਵੈਖ ਤਥਾ ਵੈਰ ਭਾਵਨਾ ਰਖਣ ਅਤੇ ਕਿਸੇ ਹੋਰ ਸ਼ਕਤੀ ਦਾ ਭੈ ਮੰਨਣ ਵਾਲਾ ਨਹੀਂ ਸੀ। ਸੋ ਜਿਸ ਸਮਾਜ ਅੰਦਰ ਰਬ ਉਤੇ ਇਹ ਦੋਸ਼ ਥਾਪੇ ਗਏ ਹੋਏ ਸਨ ਉਸ ਨੂੰ ਇਕੋ ਇਕ ਰਬ ਦੀ ਦ੍ਰਿੜਤਾ ਦੇਣ ਵਾਸਤੇ ਇਹ ਜ਼ਰੂਰੀ ਸੀ ਕਿ ਉਸ ਦਾ ਨਿਰਭਉ ਅਤੇ ਨਿਰਵੈਰ ਹੋਣਾ ਅਜੇਹੇ ਤਰੀਕੇ ਨਾਲ ਨਿਸਚੇ ਕਰਾਇਆ ਜਾਵੇ ਕਿ ਵਾਹਿਗੁਰੂ ਬਾਰੇ ਦ੍ਰਿੜਾਇਆ ਸਰੂਪ ਸਮੂਹਕ ਦੁਨੀਆਵੀ ਵਿਤਕਰਿਆਂ ਡਰਾਂ ਅਤੇ ਵੈਰਾਂ ਤੋਂ ਉਪਰ ਰਹੇ। ਇਸ ਲਈ ਸਤਿਗੁਰੂ ਜੀ ਨੇ ਵਾਹਿਗੁਰੂ ਦੇ ਮੁਢਲੇ (Fundamental) ਗੁਣਾਂ ਵਿਚ 'ਨਿਰਭਉ' ਅਤੇ 'ਨਿਰਵੈਰ' ਨੂੰ ਸ਼ਾਮਲ ਕੀਤਾ ਅਤੇ ਦਸਿਆ ਕਿ ਓਹ ਇਕੋ ਇਕ ਵਾਹਿਗੁਰੂ ਸਭ ਦਾ ਸਾਂਝਾ ਹੈ ਉਸ ਨੂੰ ਕਿਸੇ ਦਾ ਡਰ ਨਹੀਂ ਅਤੇ ਨ ਕਿਸੇ ਨਾਲ ਵੈਰ ਹੈ।

(੨) ਜਿਸ ਮਨੁੱਖ ਨੂੰ ਕਿਸੇ ਦੂਜੇ ਨੂੰ ਦੁਖੀ ਵੇਖ ਕੇ ਤਰਸ ਨਹੀਂ ਆਉਂਦਾ ਓਹ ਕਦੀ ਨਹੀਂ ਸਮਝ ਸਕਦਾ ਕਿ ਤਰਸ ਕਿਸ ਬਲਾ ਦਾ ਨਾਮ ਹੈ, ਨ ਉਸ

ਨੂੰ ਰਬ ਦੇ ਤਰਸਵਾਨ ਹੋਣ ਦਾ ਖਿਆਲ ਅਪੀਲ ਕਰ ਸਕਦਾ ਹੈ। ਇਸੇ ਤਰ੍ਹਾਂ ਜਿਸ ਕਿਸੇ ਦੇ ਮਨ ਉਪਰ ਕੋਈ ਭੈ ਛਾਇਆ ਹੋਇਆ ਹੈ ਓਹ ਲਖ ਜਤਨ ਕੀਤੇ ਜਾਣ ਦੇ ਬਾਵਜੂਦ ਭੀ ਭੈ ਤੋਂ ਮੁਕਤ ਨਹੀਂ ਹੁੰਦਾ, ਨ ਦ੍ਵੈਖ ਜਾਂ ਕੀਨੇ ਦੀ ਭਾਵਨਾ ਰਖਣ ਵਾਲਾ ਕਦੀ ਕੀਨਾ ਛਡਦਾ ਹੈ।

ਸਤਿਗੁਰੂ ਚਾਹੁੰਦੇ ਸਨ ਕਿ ਸਮਾਜ ਵਿਚੋਂ ਵਿਤਕਰੇ ਦੂਰ ਕਰਕੇ ਭੈ ਭੀਤ ਹੋਏ ਲੋਕਾਂ ਦੇ ਮਨਾਂ ਤੋਂ ਡਰ ਦੀ ਭਾਵਨਾ ਅਤੇ ਦ੍ਵੈਖੀ ਲੋਕਾਂ ਅੰਦਰੋਂ ਵੈਰ ਭਾਵਨਾ ਹਟਾਈ ਜਾਵੇ। ਪਰਚਲਤ ਧਰਮ ਵਿਚਾਰਾਂ ਨੇ ਹੀ ਲੋਕ ਮਨਾਂ ਵਿਚ ਡਰ ਅਤੇ ਦ੍ਵੈਖ ਦੀਆਂ ਭਾਵਨਾਵਾਂ ਦ੍ਰਿੜ ਕੀਤੀਆਂ ਹੋਈਆਂ ਸਨ, ਸੋ ਸਤਿਗੁਰੂ ਜੀ ਦਾ ਵਿਚਾਰ ਸੀ ਕਿ ਅਜੇਹੀਆਂ ਫੋਕਟ ਧਰਮ ਭਾਵਨਾਵਾਂ ਨੂੰ ਕਟੱਣ ਵਾਸਤੇ ਧਰਮ ਹੀ ਸਮਰਥ ਹੋ ਸਕਦਾ ਹੈ, ਇਸ ਲਈ ਬਜਾਏ ਇਸ ਦੇ ਕਿ ਸਤਿਗੁਰੂ ਲੋਕਾਂ ਨੂੰ ਭੈ ਅਤੇ ਵੈਰ ਵਿਰੋਧ ਛਡਣ ਦੀ ਪ੍ਰੇਰਨਾ ਦੇਂਦੇ ਉਨ੍ਹਾਂ ਨੇ ਲੋਕ ਬਿਰਤੀ ਤੋਂ ਡਰ ਤੇ ਵੈਰ ਦੀਆਂ ਭਾਵਨਾ ਲਾਹ ਸੁਟੱਣ ਲਈ ਰਬ ਦੇ ਮੰਨੇ ਹੋਏ ਰੂਪ ਵਿਚ ਤਬਦੀਲੀ ਲਿਆਂਦੀ ਅਤੇ ਅਜੇਹੇ ਸਰੂਪ ਵਾਲੇ ਰਬ ਦਾ ਵਾਰ ੨ ਚਿੰਤਨ ਕਰਨਾ ਦਸਿਆ ਜੋ ਕਿਸੇ ਦਾ ਡਰ ਮੰਨਣ ਵਾਲਾ ਨਹੀਂ ਸੀ, ਨ ਕਿਸੇ ਨਾਲ ਵੈਰ ਰਖਦਾ ਸੀ। ਜੋ ਮਨੁੱਖ ਵਾਰ ੨ ਐਸੇ ਇਸ਼ਟ ਦਾ ਧਿਆਨ ਧਰੇਗਾ ਜੋ ਨਿਰਭਉ ਅਤੇ ਨਿਰਵੈਰ ਹੈ ਉਸ ਦਾ ਨਿਤਾਪ੍ਰਤੀ ਕੀਤਾ ਇਸ ਖਿਆਲ ਦਾ ਅਭਿਆਸ ਉਸ ਨੂੰ ਨਿਰਭਉ ਤੇ ਵੈਰ ਰਹਿਤ ਕਰ ਦੇਵੇਗਾ। ਇਹੋ ਕਾਰਨ ਹੈ ਕਿ ਗੁਰਮਤਿ ਅੰਦਰ ਵਾਹਿਗੁਰੂ ਦੇ ਨਿਰਭਉ ਅਤੇ ਨਿਰਵੈਰ ਹੋਣ ਦੇ ਵਿਚਾਰ ਨੂੰ ਸੁਣਨ, ਮੰਨਣ ਅਤੇ ਇਸ ਉਤੇ ਪਰਤੀਤ ਲਿਆਉਣ ਲਈ ਏਨਾ ਜ਼ੋਰ ਦਿਤਾ ਗਿਆ ਹੈ। ਸਤਿਗੁਰੂ ਫੁਰਮਾਉਂਦੇ ਹਨ ਕਿ ਐਸਾ ਵਾਹਿਗੁਰੂ, ਜੋ ਵਿਤਕਰੇ ਰਹਿਤ ਅਤੇ ਸਭਨਾਂ ਦਾ ਇਕ ਸਾਰ ਦਾਤਾ ਹੈ ਜਿਸ ਨੂੰ ਕਿਸੇ ਨਾਲ ਵੈਰ ਨਹੀਂ ਅਤੇ ਜੋ ਨ ਕਿਸੇ ਦਾ ਭੈ ਰਖਦਾ ਹੈ ਕਿ ਓਹ ਉਸ ਭੈ ਅਧੀਨ ਕਿਸੇ ਨਾਲ ਵਿਤਕਰਾ ਕਰੇ, 'ਐਸਾ ਦਾਤਾ 'ਸੋ ਮੈਂ ਵਿਸਰਿ ਨ ਜਾਈ'। ਭੈ ਅਤੇ ਵੈਰ ਦਾ ਤਿਆਗ ਦੁਨੀਆਵੀ (Temporal) ਪੱਖ ਤੋਂ ਕਿੰਨਾ ਜ਼ਰੂਰੀ ਹੈ, ਇਸ ਨੂੰ ਹਰ ਸੂਝਵਾਨ ਮਨੁੱਖ ਸਹਿਜੇ ਹੀ ਸਮਝ ਸਕਦਾ ਹੈ। ਭੈ ਅਤੇ ਵੈਰ ਲਾਜਮ ਮਲਜ਼ੂਮ ਗੱਲਾਂ ਹੈ : ਜਿਸ ਦੇ ਮਨ ਅੰਦਰ ਭੈ ਹੋਵੇਗਾ ਉਸ ਦੀ ਦ੍ਵੈਖ ਬਿਰਤੀ ਬਣ ਜਾਣੀ ਸੁਭਾਵਕ ਹੈ ਅਤੇ ਜਿਸ ਨਾਲ ਵੈਰ ਹੋਵੇਗਾ ਉਸ ਵੱਲੋਂ ਤੋਂ ਹਰ ਸਮੇਂ ਚੌਕਸ ਰਹਿਣਾ ਅਥਵਾ ਉਸ ਦਾ ਭੈ ਮਨ ਵਿਚ ਰਖਣਾ ਵੀ ਸਹਿਵਨ ਹੈ, ਇਸ

ਲਈ ਇਨ੍ਹਾਂ ਦੋਹਾਂ ਭਾਵਨਾਵਾਂ ਦਾ ਤਿਆਗ ਜ਼ਰੂਰੀ ਹੈ। ਇਸ ਤਰ੍ਹਾਂ ਵਾਹਿਗੁਰੂ ਦੇ ਇਸ ਗੁਣ ਦਾ ਵਾਰ ੨ ਚਿੰਤਨ ਮਨੁੱਖ ਦਾ ਸਫਲ ਜੀਵਨ ਬਨਾਉਣ ਵਿਚ ਸਹਾਈ ਹੋਵੇਗਾ।

ਜਪਜੀ ਦੀ ਅਖੀਰਲੀ ਪਉੜੀ ਵਿਚ ਸਤਿਗੁਰੂ ਜੀ ਨੇ ਸੁਣਿਆਰ ਦੀ ਭਠੀ ਦੇ ਅਲੰਕਾਰ ਦੁਆਰਾ ਮਨੁੱਖ ਜੀਵਨ ਨੂੰ ਦੀਨੀ ਅਤੇ ਦੁਨੀਆਵੀ ਦੋਹਾਂ ਪੱਖਾਂ ਤੋਂ ਸਫਲ ਬਨਾਉਣ ਦੀ ਸੋਹਣੀ ਜੁਗਤ ਉਲੀਕੀ ਹੈ। ਅਜੇਹੇ ਜੀਵਨ ਵਾਸਤੇ ਪਹਿਲੀ ਜ਼ਰੂਰੀ ਗੱਲ ਹੈ ਸੰਜਮ : ਮਨੁੱਖ ਦੀ ਸਮੁਚੀ ਰਹਿਣੀ ਸੰਜਮ ਵਾਲੀ (Balanced) ਹੋਵੇ, ਇਹ ਤਾਂ ਹੀ ਹੋ ਸਕਦਾ ਹੈ ਜੇ ਉਸ ਦੀਆਂ ਖ਼ਾਹਸ਼ਾਂ ਪਰ ਉਸ ਦਾ ਵਸੀਕਾਰ ਹੋਵੇ ਅਤੇ ਓਹ ਆਪਣਾ ਜੀਵਨ ਸੰਤੁਲਨ ਹਮੇਸ਼ਾਂ ਕਾਇਮ ਰਖੇ। ਸੰਜਮੀ ਜੀਵਨ ਲਈ ਮਨੁੱਖ ਦਾ ਧੀਰਜਵਾਨ ਹੋਣਾ ਅਤੇ ਹਰ ਗੱਲ ਨੂੰ ਮਤ (ਅਕਲ) ਦੀ ਕਸਵਟੀ ਉਤੇ ਪਰਖਨਾ ਜ਼ਰੂਰੀ ਹੈ। ਜੋ ਕੋਈ ਧੀਰਜ (Patience) ਨੂੰ ਹਥੋਂ ਦੇ ਦੇਂਦਾ ਹੈ ਅਤੇ ਸੋਚ ਤੋਂ ਕੰਮ ਨਹੀਂ ਲੈਂਦਾ ਉਸ ਦਾ ਜੀਵਨ ਸੰਤੁਲਨ ਕਾਇਮ ਨਹੀਂ ਰਹਿ ਸਕਦਾ। ਮਤ ਨੂੰ ਗਲਤ ਵੰਨੇ ਜਾਣ ਤੋਂ ਰੋਕਨ ਲਈ ਜ਼ਰੂਰੀ ਹੈ ਕਿ ਧਰਮ ਪੁਸਤਕਾਂ ਵਿਚ ਦਿਤੇ ਗਿਆਨ ਤੋਂ ਚਾਨਣਾ ਲਿਆ ਜਾਵੇ ਅਤੇ ਮਨ ਵਿਚ ਇਸ ਗੱਲ ਦਾ ਭੈ ਰਖਿਆ ਜਾਵੇ ਕਿ ਜੋ ਕੁਝ ਮੈਂ ਕਰਦਾ ਹਾਂ ਇਸ ਨੂੰ ਮੇਰਾ ਕਰਤਾਰ, ਮੇਰੀ ਆਪਨੀ ਜ਼ਮੀਰ (Conscience) ਅਤੇ ਮੇਰਾ ਸਮਾਜ ਬੁਰਾ ਤਾਂ ਨਹੀਂ ਮੰਨਦਾ। ਫ਼ਿਰ ਜੋ ਕੁਝ ਕਰ ਰਹੇ ਹਾਂ ਇਸ ਵਿਚ ਕੋਈ ਊਨਤਾਈ ਨ ਆਉਣ ਦਿਤੀ ਜਾਏ, ਸਗੋਂ ਇਸ ਦੇ ਲਈ ਕਰੜੀ ਘਾਲਣਾ ਘਾਲੀ ਜਾਵੇ। ਨਿਰੇ ਸੰਜਮੀ ਅਤੇ ਚੌਕਸ ਜੀਵਨ ਦੇ ਰੁਖੇ ਹੋ ਜਾਣ ਦੀ ਸੰਭਾਵਨਾ ਹੁੰਦੀ ਹੈ ਅਤੇ ਅਜੇਹਾ ਜੀਵਨ ਸਮਾਜ ਦਾ ਸਤਕਾਰ ਤਾਂ ਲੈ ਲੈਂਦਾ ਹੈ ਪਰ ਪਿਆਰ ਨਹੀਂ ਲੈ ਸਕਦਾ, ਇਸ ਲਈ ਉਕਤ ਭਠੀ ਦੇ ਅਲੰਕਾਰ ਵਾਲੀ ਜੀਵਨ ਜੁਗਤਿ ਅੰਦਰ ਭਾਉ (ਪ੍ਰੇਮ) ਦਾ ਹੋਣਾ ਜ਼ਰੂਰੀ ਸੀ ਜਿਸ ਲਈ ਸਤਿਗੁਰੂ ਜੀ ਇਸ ਦੇ ਲਈ

'ਭਾਂਡਾ ਭਾਉ ਅੰਮ੍ਰਿਤ ਤਿਤੁ ਢਾਲਿ'

ਦੀ ਸਿਖਿਆ ਦੇਂਦੇ ਹਨ ਅਥਵਾ ਜਦੋਂ ਬੁਧੀ ਪ੍ਰਾਇਨ ਸੰਜਮੀ ਜੀਵਨ ਨਾਲ ਪ੍ਰੇਮ ਦੀ ਭਾਵਨਾ ਜੁੜੇਗੀ ਤਾਂ ਉਸ ਜੀਵਨ ਵਿਚੋਂ ਆਪਨੇ ਆਪ ਹੀ ਅੰਮ੍ਰਿਤ ਦਾ ਰਸ ਚੋਇਗਾ ਅਤੇ ਇਹ ਅਤਿ ਰਸਦਾਇਕ ਜੀਵਨ ਬਣ ਜਾਏਗਾ। ਪਰ ਅਜੇਹੀ ਦਸ਼ਾ ਨੂੰ ਪੁਜੇ ਮਨੁਖ ਅੰਦਰ ਹਉਮੈ ਦੀ ਭਾਵਨਾ ਜਾਗ ਪੈਣ ਦਾ ਭੀ ਡਰ ਹੈ ਕਿਉਂਕਿ

ਹੋ ਸਕਦਾ ਹੈ ਉਹ ਇਹ ਸਮਝ ਲਵੇ ਕਿ ਉਸ ਨੇ ਇਹ ਸਾਰੀ ਪ੍ਰਾਪਤੀ ਨਿਜੀ ਜਤਨ ਨਾਲ ਕਰ ਲਈ ਹੈ, ਇਸ ਲਈ ਸਤਿਗੁਰੂ ਮਨੁਖ ਨੂੰ ਖ਼ਬਰਬਾਰ ਕਰਦੇ ਹੋਏ ਤਾੜਨਾ (Caution) ਦੇ'ਦੇ ਹਨ ਕਿ ਉਕਤ ਸਚੀ ਭਠੀ ਅੰਦਰ ਮਨੁਖੀ ਆਚਰਨ ਘੜਿਆ ਗਿਆ ਤਾਂ ਹੀ ਸਮਝੋ ਜੇ ਕਰ ਇਸ ਉਤੇ ਵਾਹਿਗੁਰੂ ਦੀ ਨਦਰ–ਬਖ਼ਸ਼ਸ਼ ਵਾਲੀ ਸਵੱਲੀ ਨਜ਼ਰ ਪੈ ਗਈ ਹੈ । ਅਤੇ ਜਦੋਂ ਉਕਤ ਘਾਲੀ ਘਾਲਣਾ ਨਦਰ ਦੀ ਪਾਤਰ ਹੋ ਜਾਵੇ ਤਾਂ ਉਹ ਮਨੁਖ ਨਿਹਾਲੋ ਨਿਹਾਲ ਹੋਇਆ ਸਮਝੋ । ਐਸੀ ਜੀਵਨ ਜੁਗਤ ਮਨੁਖ ਦੇ ਦੀਨੀ ਤੇ ਦੁਨੀਆਵੀ ਦੋਨੋ ਪਖ ਸਵਾਰੇਗੀ ਅਤੇ ਉਹ ਮਨੁਖ ਇਸ ਸੰਸਾਰ ਵਿਚ ਅਤੇ ਵਾਹਿਗੁਰੂ ਦੇ ਹਜ਼ੂਰ ਦੋਹੀਂ ਥਾਈਂ ਸਤਕਾਰਿਆ ਤੇ ਪਿਆਰਿਆ ਜਾਵੇਗਾ ।

## (੪) ਜਪਜੀ ਅੰਦਰ ਆਤਮਾ ਦੀ ਉਸਾਰੀ ਦਰਸਾਈ ਹੈ

ਗੁਰਮਤਿ ਅਨੁਸਾਰ ਮਨੁਖ ਦਾ ਜੀਵਨ ਉਦੇਸ਼ ਵਾਹਿਗੁਰੂ ਦਾ ਸੰਜੋਗ ਪ੍ਰਾਪਤ ਕਰਨਾ ਹੈ ਪਰ ਇਹ ਕੋਈ ਅਜੇਹੀ ਗੱਲ ਨਹੀਂ ਜੋ ਛੂ ਮੰਤਰ ਕੀਤਿਆਂ ਸਹਿਜੇ ਹੀ ਪਾਈ ਜਾ ਸਕੇ । ਇਸ ਦੇ ਲਈ ਵਡੀਆਂ ਘਾਲਣਾ ਘਾਲਣ ਦੀ ਲੋੜ ਹੈ । ਜਦੋਂ ਸਾਧਾਰਨ ਦੁਨੀਆਵੀ ਪਦਾਰਥ ਹਾਸਲ ਕਰਨ ਲਈ ਮੇਹਨਤ ਕਰਨੀ ਜ਼ਰੂਰੀ ਹੈ ਅਤੇ ਕਮਾਈ ਕੀਤੇ ਬਿਨਾਂ ਕੋਈ ਚੀਜ਼ ਮਿਲ ਨਹੀਂ ਸਕਦੀ : 'ਜੇਤੀ ਸਿਰਠਿ ਉਪਾਈ ਵੇਖਾਂ ਵਿਣੁ ਕਰਮਾ ਕਿ ਮਿਲੈ ਲਈ'—ਤਾਂ ਵਿਛੜੀ ਹੋਈ ਆਤਮਾ ਬਿਨਾ ਘਾਲ ਘਾਲਿਆਂ ਵਾਹਿਗੁਰੂ ਨੂੰ ਕਿਵੇਂ ਮਿਲ ਸਕਦੀ ਹੈ ? ਇਸ ਦੇ ਲਈ ਕੀ ਘਾਲ ਘਾਲੀ ਜਾਵੇ, ਇਸ ਦਾ ਨਿਰਨਾ ਭੀ ਜਪਜੀ ਅੰਦਰ ਕੀਤਾ ਹੈ ਅਤੇ ਇਸ ਨੂੰ ਪੰਜ ਵਖੋ ਵਖ ਸਿਰਲੇਖਾਂ ਹੇਠ 'ਖੰਡ' ਦਾ ਨਾਮ ਦੇ ਕੇ ਵਰਨਿਆ ਹੈ ਇਹ ਹਨ : ਧਰਮ ਖੰਡ, ਗਿਆਨ ਖੰਡ, ਸਰਮ ਖੰਡ, ਕਰਮ ਖੰਡ ਅਤੇ ਸਚ ਖੰਡ । ਵਿਚਾਰ ਵਾਨ ਸਜਣਾਂ ਨੇ ਇਨ੍ਹਾਂ ਨੂੰ ਆਤਮ ਉਸਾਰੀ (Evolution of soul) ਦੀਆਂ ਪੰਜ ਪਉੜੀਆਂ ਕਿਹਾ ਹੈ ਅਤੇ ਜਿਸ ਤਰਾਂ ਇਕ ਪਉੜੀ ਚੜ੍ਹਣ ਮਗਰੋਂ ਦੂਜੀ ਫਿਰ ਤੀਜੀ ਚੜ੍ਹੀਦਾ ਹੈ ਇਉਂ ਹੀ ਧਰਮ ਖੰਡ ਦੀ ਘਾਲ ਪੂਰੀ ਹੋ ਜਾਣ ਤੇ ਗਿਆਨ ਖੰਡ ਦੀ ਘਾਲ ਅਰੰਭ ਹੁੰਦੀ ਅਤੇ ਫਿਰ ਸਰਮ ਖੰਡ ਆਦਿ ਦਸੀ ਹੈ । ਭਾਵੇਂ ਇਹ ਵਿਚਾਰ ਭੀ ਅਰਥ ਭਰਪੂਰ ਹੈ, ਪਰ ਜੇਕਰ ਦਰਜਾ ਬਦਰਜਾ ਉਪਰ ਜਾਣ ਦੇ ਖਿਆਲ ਨੂੰ ਦ੍ਰਿੜ ਕਰ ਲਿਆ ਜਾਇ ਤਾਂ ਮਨੁਖ ਜੀਵਨ ਕਾਲ ਅੰਦਰ ਸ਼ਾਇਦ ਹੀ ਕੋਈ ਅਜੇਹਾ

ਭਾਗ ਭਰਿਆ ਸਜਣ ਮਿਲੇ ਜੋ ਤਰਤੀਬ ਵਾਰ ਪਹਿਲੀਆਂ ਚਾਰ ਪਉੜੀਆਂ ਚੜ੍ਹਣ ਮਗਰੋਂ ਪੰਜਵੀ ਤੇ ਪੁਜ ਗਿਆ ਹੋਵੇ। ਵਿਦਵਾਨਾਂ ਦਾ ਕਥਨ ਹੈ ਮਨੁਖ ਸਾਰੀ ਉਮਰ ਹੀ ਸਿਖ (Learner) ਰਹਿੰਦਾ ਹੈ ਇਹ ਕਦੀ ਨਹੀਂ ਕਹਿ ਸਕਦਾ ਕਿ ਮੈਂ ਸੰਪੂਰਨਤਾ ਨੂੰ ਪੁਜ ਗਿਆ ਹਾਂ। ਗੁਰੂ ਬਾਣੀ ਅੰਦਰ ਭੀ ਦੋ ਸ਼ਬਦ—ਗੁਰੂ ਅਤੇ ਸਿਖ ਵਰਤੇ ਹਨ: ਗੁਰੂ ਹਮੇਸ਼ਾ ਪ੍ਰਕਾਸ਼ ਤੇ ਸਿਖਿਆ ਦਾਤਾ ਹੈ ਸਿਖ ਹਮੇਸ਼ਾਂ ਪ੍ਰਕਾਸ਼ ਤੇ ਸਿਖਆ ਲੈਂਦਾ ਹੈ। 'ਸਿਖ' ਦੇ ਅਰਥ ਸਿਖਿਆ ਲੈਣ ਦੇ ਹੀ ਹਨ। ਸਿਖ ਸਾਰਾ ਜੀਵਨ ਹੀ ਸਿਖ ਹੈ, ਅਤੇ ਗੁਰੂ ਦੀ ਸਿਖਿਆ ਅਨੁਸਾਰ ਹਮੇਸ਼ਾਂ ਘਾਲ ਘਾਲਦਾ ਰਹਿੰਦਾ ਹੈ। ਗੁਰੂ ਗੋਬਿੰਦ ਸਿੰਘ ਜੀ ਦੀ ਇਹੋ ਸਿਖਿਆ ਹੈ ਅਤੇ ਆਪਣੇ ਲਈ ਭੀ ਵਾਹਿਗੁਰੂ ਪਾਸੋਂ ਓਹ ਇਹੋ ਮੰਗਦੇ ਹਨ ਕਿ ਜਦੋਂ ਮੇਰਾ ਅਖੀਰ ਸਮਾਂ ਆ ਜਾਵੇ ਤਾਂ ਮੈਂ ਘਾਲਣਾ ਘਾਲਦਾ ਹੋਇਆ ਹੀ ਸਰੀਰ ਤਿਆਗਾਂ। ਅਜੇਹੀ ਹਾਲਤ ਵਿਚ ਕਿਸੇ ਮਨੁਖ ਦਾ ਐਸੀ ਸਥਿਤੀ ਤੇ ਪੁਜ ਜਾਣਾ ਜਿਥੇ ਘਾਲ ਮੁਕ ਜਾਏ (ਜਿਸ ਤਰਾਂ ਕਿ ਸਚ ਖੰਡ ਦਾ ਭਾਵ ਆਮ ਤੌਰ ਲਿਆ ਜਾਂਦਾ ਹੈ) ਸਿਖੀ ਅਨਕੂਲ (Sikh-like) ਨਹੀਂ।

ਮਨੁਖੀ ਜੀਵਨ ਕਾਲ ਅੰਦਰ ਇਉਂ ਸੋਚਨਾ ਕਿ ਧਰਮ ਖੰਡ ਦੀ ਪਉੜੀ ਲਘ ਕੇ ਗਿਆਨ ਖੰਡ ਦੀ ਪਉੜੀ ਆਵੇਗੀ ਅਤੇ ਇਉਂ ਚਲਦੇ ੨ ਸਚ ਖੰਡ ਪੁਜਾਂਗੇ ਠੀਕ ਨਹੀਂ। ਮੈਂ ਸਮਝਦਾ ਹਾਂ ਕਿ ਜੀਵਨ ਪੰਜਾਂ ਖੰਡਾਂ ਦਾ ਸਮੂਹਕ ਚਿੱਤਰ ਹੈ ਅਤੇ ਮਨੁਖ ਇਕੋ ਕਾਲ ਅੰਦਰ ਪੰਜ ਖੰਡ ਵਾਸੀ ਬਣਦਾ ਹੈ। ਧਰਤੀ ਧਰਮਸਾਲ ਤੇ ਰਹਿੰਦਾ ਹੋਇਆ ਉਹ ਸਾਰਾ ਜੀਵਨ ਕਾਲ ਧਰਮ ਖੰਡ ਦਾ ਵਾਸੀ ਸਮਝਿਆ ਜਾਵੇਗਾ। ਗਿਆਨ (Knowledge) ਭੀ ਸਾਰਾ ਜੀਵਨ ਲਗਾ ਦੇਣ ਨਾਲ ਮੁਕਦਾ ਨਹੀਂ, ਸਰਮ ਖੰਡ ਦੀ ਘਾੜਤ (ਜਿਸ ਦਾ ਜ਼ਿਕਰ ਅਗੇ ਕੀਤਾ ਜਾਵੇਗਾ, ਭੀ ਬੇਹਿਸਾਬੀ ਵਿਸ਼ਾਲ ਹੈ ਇਸੇ ਤਰਾਂ ਕਰਮ ਖੰਡ ਤੇ ਸਚ ਖੰਡ ਦੇ ਵਿਚਾਰ ਹਨ, ਸੋ ਪਉੜੀ ਵਾਰ (ਇਕ ਪਉੜੀ ਤੋਂ ਦੂਜੀ, ਫਿਰ ਤੀਜੀ ਚੌਥੀ ਤੇ ਪੰਜਵੀਂ) ਚੜ੍ਹਾਈ ਚੜ੍ਹਨ ਦਾ ਕੋਈ ਸਵਾਲ ਨਹੀਂ ਭਾਵੇਂ ਇਕ ਖੰਡ ਦਾ ਵਿਚਾਰ ਦੂਜੇ ਨੂੰ ਗ੍ਰਹਿਣ ਕਰਨ ਜਾਂ ਇਕ ਦੇ ਸੰਬੰਧ ਵਿਚ ਉਠਾਇਆ ਕਦਮ ਦੂਜੇ ਅੰਦਰ ਉਠਾਏ ਜਾਣ ਵਾਲੇ ਕਦਮ ਵਿਚ ਸਹਾਇਤਾ ਕਰਦਾ ਹੈ ਪਰ ਪੰਜਾਂ ਅੰਦਰ ਉਸਾਰੀ ਸਮਾਨ ਹੀ ਕਰਨੀ ਹੋਵੇਗੀ। ਜਿਸ ਤਰ੍ਹਾਂ ਮੋਟਰ ਦਾ ਪਹੀਆ ਠੀਕ ਤਰ੍ਹਾਂ ਪਧਰਾ ਕੱਸਣ ਲਈ ਪਹੀਏ ਦੇ ਸਾਰੇ ਨਟ ਸਮਾਨ ਕਸਣੇ ਹੁੰਦੇ ਹਨ ਜਾਂ

ਜਿਵੇਂ ਪੰਜ ਥੰਮਾਂ ਵਾਲੀ ਇਮਾਰਤ ਦੀ ਮਜ਼ਬੂਤੀ ਲਈ ਉਨ੍ਹਾਂ ਨੂੰ ਸਮਾਨ ਉਸਾਰ ਕੇ ਹੀ ਛਤ ਪੈ ਸਕਦੀ ਹੈ ਜਾਂ ਜਿਸਤਰਾਂ ਪੰਜ ਉਂਗਲੀਆਂ ਦੀ ਸਮਾਨ ਵਰਤੋਂ ਨਾਲ ਹੀ ਬੁਰਕੀ ਮੂੰਹ ਵਿਚ ਪਾਈ ਜਾਂਦੀ ਹੈ, ਇਉਂ ਹੀ ਮਨੁੱਖੀ ਆਤਮਾ ਦੀ ਪੰਜ ਪੱਖੀ ਉਸਾਰੀ ਇਕ ਸਾਰ ਅਤੇ ਨਾਲੋਂ ਨਾਲ ਕਰਨ ਨਾਲ ਹੀ ਆਤਮਾ ਵਾਹਿਗੁਰੂ ਦੇ ਸੰਜੋਗ ਦਾ ਰਸਤਾ ਕਟ ਸਕਦੀ ਹੈ। ਇਸ ਵਿਚਾਰ ਨੂੰ ਪੂਰੀ ਤਰ੍ਹਾਂ ਸਮਝਣ ਲਈ ਪੰਜ ਖੰਡਾਂ ਦਾ ਵਖੋ ਵਖਰਾ ਅਧਿਐਨ ਜਪਜੀ ਦੀ ਬਾਣੀ ਦੇ ਆਧਾਰ ਪਰ ਕਰਦੇ ਹਾਂ:

ਧਰਮ ਖੰਡ : ਇਸ ਖੰਡ ਅੰਦਰ ਧਰਮ ਦੀ ਘਾਲਣਾ ਘਾਲੀ ਜਾਣੀ ਹੈ। ਮਨੁੱਖ ਨੇ ਜੀਵਨ ਦੀ ਹਰ ਸਥਿਤੀ (stage) ਤੇ ਇਹ ਜਾਚਣਾ ਹੈ ਕਿ ਉਸ ਦਾ ਧਰਮ (Duty) ਕੀ ਹੈ। ਓਹ ਟੱਬਰ ਦਾ ਅੰਗ ਹੈ, ਕਿਸੇ ਵਿਸ਼ੇਸ਼ ਭਾਈ ਚਾਰੇ ਤੇ ਸਮਾਜ ਨਾਲ ਉਸ ਦਾ ਸੰਬੰਧ ਹੈ ਕਿਸੇ ਦੇਸ ਕੌਮ ਦਾ ਨੌ ਨਿਹਾਲ ਹੈ, ਸਰਬ ਮਨੁੱਖਾਂ ਅੰਦਰ ਓਹ ਇਕ ਮਨੁੱਖ ਹੈ। ਇਨ੍ਹਾਂ ਸਾਰਿਆਂ ਵੱਲ ਉਸ ਦਾ ਕੁਝ ਧਰਮ ਹੈ। ਮਾਤਾ ਪਿਤਾ, ਇਸਤਰੀ, ਬਚੇ, ਭੈਣ ਭਰਾ, ਉਸ ਦਾ ਭਾਈਚਾਰਾ ਸਮਾਜ, ਦੇਸ ਅਤੇ ਕੌਮ ਬਲਕਿ ਸਾਰੀ ਮਨੁਖਤਾ ਵੱਲ ਉਸ ਦਾ ਵਖਰਾ ੨ ਧਰਮ ਹੈ ਜਿਸ ਨੂੰ ਉਸ ਨੇ ਯੋਗਤਾ ਨਾਲ ਨਿਬਾਹੁਣਾ ਹੈ। ਉਸ ਦਾ ਆਪਣੇ ਸਰੀਰ ਅਤੇ ਆਪਣੀ ਆਤਮਾ ਵੱਲ ਭੀ ਕੁਝ ਧਰਮ ਹੈ ਅਤੇ ਜਿਸ ਸਿਰਜਨਹਾਰ ਨੇ ਉਸ ਨੂੰ ਮਨੁੱਖ ਬਣਾ ਕੇ ਕਈ ਤਰ੍ਹਾਂ ਦੇ ਸੁੱਖ ਆਰਾਮ ਦਿਤੇ ਹਨ ਉਸ ਵੱਲ ਭੀ ਉਸ ਦਾ ਧਰਮ ਹੈ। ਉਸ ਦੇ ਇਸ ਤਰ੍ਹਾਂ ਏਨੇ ਧਰਮ (Duties) ਹਨ ਜਿਨ੍ਹਾਂ ਨੂੰ ਪੂਰਾ ਕਰਨਾ ਧਰਮ ਖੰਡ ਦਾ ਵਾਸੀ ਹੋਣ ਦੀ ਹੈਸੀਅਤ ਵਿਚ ਉਸ ਲਈ ਜ਼ਰੂਰੀ ਹੈ। ਓਹ ਇਨ੍ਹਾਂ ਨੂੰ ਪੂਰਾ ਕਰਦਾ ਹੈ ਜਾਂ ਨਹੀਂ ਇਸ ਨੂੰ ਜਾਂਚਨ ਵਾਲਾ ਧਰਮ ਦਾ ਆਪਨਾ ਸਰੂਪ (Duty Personified) ਹੈ:

'ਧਰਮ ਦਲਾਲ਼ ਪਾਇ ਨੀਸਾਣ'

ਅਤੇ ਉਸ ਵਲੋਂ ਨਿਬਾਹੇ ਧਰਮਾਂ (Duties) ਅਤੇ ਜਿਨ੍ਹਾਂ ਦੇ ਨਿਬਾਹੁਣ ਵਲੋਂ ਓਹ ਅਵੇਸਲਾ ਰਿਹਾ ਹੈ, ਦੋਨੋ ਆਪਨਾ ਨਿਸ਼ਾਨ (ਪ੍ਰਭਾਵ) ਉਸ ਦੀ ਆਤਮਾ ਪਰ ਛਡਦੇ ਹਨ। ਇਹ ਕਿਧਰੋਂ ਪੁਛਣ ਦੀ ਲੋੜ ਨਹੀਂ ਕਿ ਉਸ ਦਾ ਵਰਤਾਰਾ ਕੈਸਾ ਰਿਹਾ ਹੈ ਕਿਉਂਕਿ ਉਸ ਦੇ ਕੀਤੇ ਹੋਏ ਕੰਮ ਖੁਦ ਉਸ ਦੀ ਗਵਾਹੀ ਦੇਂਦੇ ਹਨ:

'ਪਾਪ ਪੁੰਨ ਦੋਇ ਸਾਖੀ ਪਾਸ'

ਜਪੁਜੀ ਸਾਹਿਬ ਅੰਦਰ 'ਕਰਮੀ ਕਰਮੀ ਹੋਇ ਵੀਚਾਰੁ ਅਤੇ 'ਕਚ ਪਕਾਈ ਓਥੈ ਪਾਇ' ਲਿਖਕੇ ਉਕਤ ਵਿਚਾਰ ਦੀ ਪੁਸ਼ਟੀ ਕੀਤੀ ਹੈ। ਇਹ ਧਰਮ ਖੰਡ ਦਾ ਵਰਤਾਰਾ ਹੈ। ਇਹ ਵਰਤਾਰਾ ਮਨੁਖ ਲਈ ਹੋਸ਼ ਸੰਭਲਣ ਤੋਂ ਮਰਣ ਤਕ ਜਾਰੀ ਰਹਿੰਦਾ ਹੈ ਅਤੇ ਜਾਰੀ ਰਖਣ ਦੀ ਲੋੜ ਹੈ ਸੋ ਸਾਰਾ ਮਨੁਖ ਜੀਵਨ ਹੀ ਧਰਮ ਖੰਡ ਹੈ। ਆਪਨੇ ਧਰਮ-ਫਰਜ਼ (Duty) ਦੀ ਪਛਾਣ ਅਤੇ ਉਸ ਨੂੰ ਆਪਨਾ ਧਰਮ ਜਾਣ ਕੇ ਪੂਰਾ ਕਰਨਾ ਮਨੁਖ ਦਾ ਕਰਮ ਹੈ। ਮਨੁਖ ਕਦੇ ਨਹੀਂ ਕਹਿ ਸਕਦਾ ਕਿ ਉਸ ਦੇ ਧਰਮ (Duties) ਮੁਕ ਗਏ ਹਨ ਇਸ ਲਈ ਧਰਮ ਖੰਡ ਕੇਵਲ ਪਹਿਲੀ ਪਉੜੀ ਨਹੀਂ ਸਗੋਂ ਆਪਨਾ ਧਰਮ ਪੂਰਾ ਕਰਨ ਦਾ ਵਿਚਾਰ ਸਦਾ ਹੀ ਉਸਦੇ ਸਾਮ੍ਹਣੇ ਹੈ। ਹਾਂ, ਪਹਿਲੀ ਇਸ ਸ਼ਕਲ ਵਿਚ ਜ਼ਰੂਰ ਹੈ ਕਿ ਆਪਨਾ ਧਰਮ ਪੂਰਾ ਕਰਨਾ, ਮਨੁਖ ਦਾ ਸਭ ਤੋਂ ਮੁਖ ਕਰਮ ਹੋਣਾ ਚਾਹੀਦਾ ਹੈ। ਜਿਸ ਦੇ ਅੰਦਰ ਆਪਨੇ ਧਰਮ (Duty) ਦੀ ਪਛਾਣ ਅਤੇ ਉਸ ਨੂੰ ਪੂਰਾ ਕਰਨ ਦਾ ਉਮਾਹ ਤੇ ਉਦਮ ਨਹੀਂ, ਉਸ ਦੇ ਅੰਦਰ ਅਗਲੇ ਚਾਰ ਖੰਡਾਂ ਦੀ ਸੂਝ ਨਹੀਂ ਜਾਗ ਸਕਦੀ ਅਤੇ ਓਹ ਨ ਦੁਨੀਆਂ ਦੇ ਕਿਸੇ ਖੇਤਰ ਅੰਦਰ ਅਤੇ ਨ ਵਾਹਿਗੁਰੂ ਦੇ ਹਜ਼ੂਰ ਸਨਮਾਨਿਆ ਜਾ ਸਕਦਾ ਹੈ, ਸੋ ਮਨੁਖ ਦਾ ਮੁਖ ਕਰਮ ਆਪਨੇ ਫਰਜ਼ਾਂ ਦੀ ਸ਼ਨਾਸ ਤੇ ਉਨ੍ਹਾਂ ਦਾ ਪੂਰਾ ਕਰਨਾ ਹੈ।

ਗਿਆਨ ਖੰਡ : ਜੋ ਮਨੁਖ ਹਮੇਸ਼ਾ ਆਪਨੇ ਧਰਮ ਨੂੰ ਪੂਰੇ ਤੌਰ ਨਿਬਾਹੁੰਦਾ ਹੈ ਉਸ ਦਾ ਅੰਦਰ ਨਿਰਮਲ, ਅਤੇ ਉਸ ਦੇ ਅੰਦਰ ਆਪਨੇ ਨਿਬਾਹੇ ਹੋਏ ਧਰਮ ਦੀ ਖ਼ੁਸ਼ੀ ਹੁੰਦੀ ਹੈ। ਅਜੇਹੀ ਖੁਸ਼ੀ ਮਨ ਨੂੰ ਉਜਾਲਾ ਕਰਦੀ ਹੈ ਅਤੇ ਐਸਾ ਮਨੁਖ ਆਪਨੇ ਅੰਦਰ ਇਕ ਚਾਨਣਾ ਮਹਿਸੂਸ ਕਰਦਾ ਹੈ। ਇਹੋ ਉਸ ਦੇ ਆਪਨੇ ਅੰਦਰ ਦਾ ਪਰਕਾਸ਼ ਉਸ ਦੇ ਲਈ ਗਿਆਨ (Knowledge) ਪ੍ਰਾਪਤੀ ਦਾ ਦਰ ਖੋਲ੍ਹਦਾ ਹੈ। ਉਸ ਨੂੰ ਸ੍ਰਿਸ਼ਟੀ ਦੀ ਸਾਰੀ ਉਪਜ ਆਪਨਾ ੨ ਧਰਮ ਕਮਾਉਣ ਵਿਚ ਲਗ ਰਹੀ ਪਰਤੀਤ ਹੁੰਦੀ ਹੈ। ਉਹ ਦੇਖਦਾ ਹੈ ਕਿ ਹਵਾ, ਪਾਣੀ, ਅਗ, ਚੰਦ, ਸੂਰਜ ਅਤੇ ਵਰਖਾ ਦਾ ਦੇਵਤਾ ਇੰਦਰ ਅਤੇ ਇਸ ਤਰ੍ਹਾਂ ਦੇ ਮੰਨੇ ਹੋਏ ਹੋਰ ਬ੍ਰਹਮਾਂ ਆਦਿ ਅਨੇਕਾਂ ਦੇਵੀ ਦੇਵਤੇ ਤੇ ਦਾਨਵ ਅਤੇ ਚਾਰੇ ਖਾਣੀਆਂ ਦੇ ਜੀਵ ਜੰਤ ਆਪਨਾ ੨ ਧਰਮ ਪੂਰਾ ਕਰ ਰਹੇ ਹਨ। ਵਾਹਿਗੁਰੂ ਨੇ ਸਭ ਨੂੰ ਆਪੋ ਆਪ ਆਹਰੇ ਲਾ ਰਖਿਆ ਹੈ। ਧਰਮ ਖੰਡ ਦਾ ਵਾਸੀ ਮਨੁਖ ਜਿਵੇਂ ੨ ਵਾਹਿਗੁਰੂ ਦੀ ਲੀਲ੍ਹਾ, ਬਾਰੇ ਸੋਚਦਾ ਹੈ ਉਸ ਨੂੰ ਇਹ ਹੋਰ ਅਪਾਰ ਲਗਦੀ ਹੈ।

ਅਤੇ ਉਸ ਦਾ ਗਿਆਨ (Knowledge) ਹੋਰ ਵਸੀਹ ਹੁੰਦਾ ਹੈ ਜਿਸ ਤਰਾਂ ਅਜੋਕੇ ਸਾਇੰਸਦਾਨਾਂ ਦਾ ਸ੍ਰਿਸ਼ਟੀ ਬਾਰੇ ਗਿਆਨ ਚੰਦ ਫੇਰੀ ਮਗਰੋਂ ਹੋਰ ਵਿਸ਼ਾਲ ਹੁੰਦਾ ਜਾ ਰਿਹਾ ਹੈ ਇਉਂ ਹੀ ਧਰਮ ਖੰਡ ਅਤੇ ਗਿਆਨ ਖੰਡ ਦਾ ਪੰਧਾਊ ਇਹ ਪ੍ਰਤੀਤ ਕਰਦਾ ਹੈ ਕਿ 'ਧਰਤੀ ਧਰਮਸਾਲ' ਹੀ ਇਕੋ ਕਰਮ ਭੂਮੀ ਨਹੀ, ਬਲਕਿ 'ਕੇਤੀਆ ਕਰਮ ਭੂਮੀ' ਹੋਰ ਹਨ ਜਿਨ੍ਹਾਂ ਵਿਚ ਵਸਣ ਵਾਲਿਆਂ ਦੀ ਉਪਜ ਭੀ ਇਸ ਧਰਤੀ ਦੀ ਚਾਰੇ ਖਾਣੀ ਉਪਜ ਤਕ ਸੀਮਤ ਨਹੀਂ, ਸਗੋਂ ਅਨੇਕ ਹੋਰ ਉਤਪਤੀ ਦੇ ਤਰੀਕੇ 'ਕੇਤੀਆ ਖਾਣੀ' ਹਨ ਅਤੇ ਉਨਾਂ ਦੇ ਇਕ ਦੂਏ ਨੂੰ ਸਮਝਣ ਸਮਝਾਣ ਲਈ ਉਨਾਂ ਦੀਆਂ ਬੋਲੀਆਂ ਵੀ ਅਨੇਕ ਹਨ। ਇਸੇ ਤਰਾਂ ਸਾਰੀਆਂ ਕਰਮ ਭੂਮੀਆਂ ਦੇ ਦੇਵੀਆਂ ਦੇਵਤੇ, ਪਉਣ ਪਾਣੀ ਅਗਨੀ ਤੇ ਸੂਰਜ ਚੰਦ ਆਦਿ ਭੀ ਆਪੋ ਆਪ ਹੋਣਗੇ। ਇਹ ਸਾਰੀ ਰਚਨਾ ਇਤਨੀ ਵਿਸ਼ਾਲ ਹੈ ਕਿ ਇਸ ਦੀ ਪੂਰੀ ਸੂਝ ਮੁਸ਼ਕਲ ਹੈ। ਜਿਵੇਂ ੨ ਮਨੁਖ ਦਾ ਰਚਨਾ ਬਾਰੇ ਗਿਆਨ ਵਧਦਾ ਹੈ ਇਸ ਦੀ ਅਸਚਰਜਤਾ ਦੀ ਭੀ ਕੋਈ ਹਦ ਨਹੀਂ ਰਹਿੰਦੀ ਅਤੇ ਇਸ ਗਿਆਨ ਦੇ ਅਨੰਦ ਵਿਚ ਮਸਤ ਇਹ ਇਤਨੀ ਵਿਸ਼ਾਲ ਰਚਨਾ ਦੇ ਸਿਰਜਨਹਾਰ ਬਾਰੇ 'ਵਾਹੁ ਵਾਹੁ' ਤੋਂ ਬਿਨਾਂ ਕੁਝ ਕਹਿ ਨਹੀਂ ਸਕਦਾ। ਜਿਸ ਤਰਾਂ ਧਰਮ ਦੀ ਕੀਤੀ ਕਮਾਈ ਤੋਂ ਖੁਸ਼ੀ ਅਤੇ ਆਤਮਾ ਨਿਰਮਲ ਤੇ ਉਜਲ ਹੁੰਦੀ ਹੈ, ਇਉਂ ਹੀ ਗਿਆਨ ਪ੍ਰਾਪਤੀ ਦੀ ਪਰਚੰਡਤਾ ਤੇ ਅਨੰਦ ਉਸ ਨੂੰ ਵਿਸਮਾਦੀ ਦਸ਼ਾ ਅੰਦਰ ਲੈ ਜਾਂਦੇ ਹਨ ਅਤੇ ਉਸ ਦੀ ਆਤਮਾਂ ਨੂੰ ਰਹਸਮਈ ਰੂਪ ਚੜ੍ਹ ਜਾਂਦਾ ਹੈ।

**ਸਰਮ ਖੰਡ :** ਧਰਮ ਦੀ ਕਮਾਈ ਅਤੇ ਗਿਆਨ ਤੋਂ ਪੈਦਾ ਹੋਈ ਅਸਚਰਜਤਾ (ਵਿਸਮਾਦ ਦੀ ਦਸ਼ਾਂ) ਤੋਂ ਇਕ ਸਰੂਰ ਪੈਦਾ ਹੁੰਦਾ ਹੈ ਇਹ ਡੂੰਘੇ ਆਤਮਕ ਅਨੰਦ ਦਾ ਸਰੂਰ ਹੈ ਜੋ ਆਤਮਾਂ ਨੂੰ ਰੂਪ (ਸੁੰਦਰਤਾ) ਬਖਸ਼ਦਾ ਹੈ ਸਤਿਗੁਰੂ ਇਸ ਨੂੰ ਸਰਮ ਖੰਡ (Realm of Bliss) ਦਾ ਨਾਮ ਦੇਂਦੇ ਹਨ ਕਿਉਂਕਿ ਇਸ ਵਿਚ ਆਤਮਾਂ ਦੀ ਅਨੂਪ ਘਾੜਤ ਘੜੀਦੀ ਹੈ। ਇਸ ਸਥਿਤੀ ਤੇ ਪੁਜੇ ਹੋਏ ਮਨੁਖ ਦੀ ਸੁਰਤ (Consciousness) ਮਤ (Understanding) ਮਨ (Mind) ਅਤੇ ਬੁਧ (Reason) ਦੀ ਸੋਹਣੀ ਘਾੜਤ ਘੜੀਦੀ ਹੈ ਅਤੇ ਉਸ ਦੇ ਅੰਦਰ ਏਨੀ ਜਾਗਰਤ ਤੇ ਚਾਂਨਣਾ ਹੋ ਜਾਂਦਾਂ ਹੈ ਜਿਸ ਤਰਾਂ ਦਾ ਸੁਰਾਂ ਤੇ ਸਿਧਾਂ (sages and seers) ਦੇ ਅੰਦਰ ਹੁੰਦਾ ਹੈ। ਆਤਮਾ ਦਾ ਆਪਨਾ ਸਰੂਰ ਮਨੁਖ

ਦੀ ਸੁਰਤੀ ਨੂੰ ਉਚਿਆ ਤੇ ਸੂਝ ਨੂੰ ਤੇਜ਼ ਕਰਦਾ, ਮਨ ਨੂੰ ਟਿਕਾਉ ਵਿਚ ਲਿਆਉਂਦਾ ਅਤੇ ਬੁਧੀ ਨੂੰ ਤੀਖਣਤਾ ਬਖ਼ਸ਼ਦਾ ਹੈ ਅਤੇ ਉਹ ਸਿਧਤਾ ਪ੍ਰਾਪਤੀ ਦੀ ਦਸ਼ਾ ਨੂੰ ਪੁਜਿਆ ਹੋਇਆ ਦੇਵ ਸਰੂਪ (super human) ਪਦ ਤੇ ਇਸਥਿਤ ਹੁੰਦਾ ਹੈ।

ਬਜ਼ਾਹਿਰ (ਪਰਗਟ ਤੌਰ) ਸਰਮ ਖੰਡ ਦੀ ਵਿਮਾਦੀ ਸਰੂਰ ਵਾਲੀ ਸਥਿਤੀ ਸੁਰਤ ਮਤ ਮਨ ਬੁਧ ਦੀ ਜਾਗਰਣ ਵਾਲੀ ਦਸ਼ਾ ਨਾਲ ਮੇਲ ਖਾਂਦੀ ਨਹੀਂ ਦਿਸਦੀ ਸਰੂਰ ਅਤੇ ਜਾਗਰਤ ਆਪੋ ਵਿਚ ਵਿਰੋਧੀ ਸਥਿਤੀਆਂ ਲਗਦੀਆਂ ਹਨ। ਅਸਲ ਵਿਚ ਗਿਆਨ ਦੀ ਵਿਸ਼ਾਲਤਾ ਤੋਂ ਪ੍ਰਭਾਵਤ ਹੋਏ ਮਨ ਬੁਧ, ਵਾਹਿਗੁਰੂ ਦੀ ਅਪਾਰ ਲੀਲ੍ਹਾ ਨੂੰ ਤੱਕ ੨ ਹੈਰਾਨ ਹੁੰਦੇ ਅਤੇ ਅਜੇਹੇ ਅਕਹਿ ਰਸ ਅੰਦਰ ਲੀਨ ਹੋ ਜਾਂਦੇ ਹਨ ਕਿ ਜਿਸ ਜਾਗਰਤ ਨੇ ਵਿਸਮਾਦੀ ਦਸ਼ਾ ਪੈਦਾ ਕੀਤੀ ਸੀ ਓਹ ਆਪ੍ਰੂ ਵਿਸਮਾਦ ਰੂਪ ਹੋ ਜਾਦਾ ਹੈ:—

'ਸੁੰਦਰ ਪੁਰਖ ਬਿਰਜਿਤ ਪੇਖਿ ਮਨੁ ਬੰਚਲਾ' ਅਤੇ

ਫਿਰ 'ਮੇਰੈ ਹਿਰਦੈ ਸੁਧਿ ਬੁਧਿ ਵਿਸਰਿ ਗਈ ਮਨ ਆਸਾ ਚਿੰਤ ਵਿਸਾਰਿਆ'

**ਕਰਮ ਖੰਡ** : ਸਰੂਰ ਵਾਲੀ ਰਹਸਮਈ ਦਸ਼ਾ ਉਤੇ ਅਬਰੇ ਰਹਿਮਤ (ਬਖਸ਼ਸ਼ਾਂ ਦੇ ਮੀਂਹ) ਵਸਦੇ ਹਨ ਅਤੇ ਆਤਮਾ ਆਪਨੇ ਵਿਚ ਰਬੀ ਬਖਸ਼ਸ਼ ਦਾ ਤ੍ਰਾਣ ਅਨੁਭਵ ਕਰਦੀ ਹੈ। ਧਰਮ ਦੀ ਕਮਾਈ ਅਤੇ ਗਿਆਨ ਦੀ ਵਿਸ਼ਾਲਤਾ ਤੋਂ ਜੋ ਵਿਸਮਾਦੀ ਸਰੂਰ ਵਾਲੀ ਦਸ਼ਾ ਬਣੀ ਸੀ ਉਸ ਉਪਰ ਵਾਹਿਗੁਰੂ ਦੀ ਮਿਹਰ ਭਰੀ ਸਵੱਲੀ ਨਜ਼ਰ ਉਸ ਨੂੰ ਹੋਰ ਰੂਪ ਚਾੜ੍ਹਦੀ ਹੈ :

'ਤਾ ਕੇ ਰੂਪ ਨ ਕਥਨੇ ਜਾਹਿ' ਅਤੇ ਓਹ ਵਾਹਿਗੁਰੂ ਦੀ ਅਪਰ ਅਪਾਰ ਮਹਿਮਾ ਕਰਨ ਵਿਚ ਪ੍ਰਚ ਜਾਂਦੀ ਹੈ। ਉਸ ਆਤਮਾ ਨੂੰ ਹੁਣ ਕਿਸੇ ਕਿਸਮ ਦਾ ਭੈ ਨਹੀਂ ਰਹਿੰਦਾ ਓਹ ਨਿਰਭਉ ਅਤੇ ਨਿਰਵੈਰ ਦੀ ਸਥਿਤੀ ਨੂੰ ਪੁਜੀ ਹੋਈ ਗਾਉਂਦੀ ਹੈ : 'ਸਭ ਕੋ ਮੀਤ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ' ਉਸ ਨੂੰ ਸਾਰੀ ਸ੍ਰਿਸ਼ਟੀ ਵਿਚ ਹੀ ਵਾਹਿਗੁਰੂ ਦਾ ਪਿਆਰ ਅਤੇ ਰਹਿਮਤ ਛਾਈ ਦਿਸਦੀ ਹੈ ਅਤੇ ਓਹ ਸਦਾ ਹੀ ਵਾਹਿਗੁਰੂ ਦੀਆਂ ਵਡਿਆਈਆਂ ਗਾਉਣ ਦੇ ਰਸ ਅੰਦਰ ਲੀਨ ਰਹਿੰਦੀ ਹੈ।

**ਸਚ ਖੰਡ** : ਵਾਹਿਗੁਰੂ ਦੀ ਬਖਸ਼ਸ਼ ਦੀ ਪਾਤਰ ਆਤਮਾ ਨੂੰ ਨਿਰੰਕਾਰ ਦੀ ਜੋਤਿ ਹਰ ਥਾਂ ਭਰਪੂਰ ਦਿਸਦੀ ਹੈ :

'ਵਿਣੁ ਨਾਵੈ ਨਾਹੀ ਕੋ ਥਾਉ'

ਅਤੇ ਇਉਂ ਪ੍ਰਤੀਤ ਹੁੰਦਾ ਹੈ ਕਿ ਵਾਹਿਗੁਰੂ ਸਦੀਵ ਕਾਲ ਮਿਹਰ ਭਰੀ ਦ੍ਰਿਸ਼ਟੀ ਨਾਲ ਸਭ ਨੂੰ ਤਕਦਾ ਤੇ ਨਿਹਾਲ ਕਰ ਰਿਹਾ ਹੁੰਦਾ ਹੈ। ਉਸ ਦੀ ਮਿਹਰ ਦੀ ਦ੍ਰਿਸ਼ਟ ਦਾ ਪਾਤਰ ਸਾਰਾ ਸੰਸਾਰ ਹੀ ਹੈ ਅਤੇ ਹਰ ਜਗਾ ਉਸ ਦਾ ਹੁਕਮ ਵਰਤ ਰਿਹਾ ਹੈ : 'ਬਾਹਰਿ ਹੁਕਮ ਨ ਕੋਇ'

ਅਤੇ ਸਮੁਚੀ ਰਚਨਾ ਉਸ ਦੇ ਹੁਕਮ ਦੀ ਕਾਰ ਵਿਚ ਲਗ ਰਹੀ ਹੈ ਵਾਹਿਗੁਰੂ ਖੁਦ ਆਪ ਇਸ ਸਾਰੀ ਲੀਲ੍ਹਾ ਨੂੰ ਪ੍ਰਸੰਨਤਾ ਭਰੀ ਦ੍ਰਿਸ਼ਟ ਨਾਲ ਤਕਦਾ ਹੈ : 'ਕਰਿ ਕਰਿ ਵੇਖੈ ਨਦਰ ਨਿਹਾਲ'।

ਜਪਜੀ ਦੇ ਅਰੰਭ ਵਿਚ 'ਕਿਵ ਸਚਿਆਰਾ ਹੋਈਐ' ਦੇ ਉੱਤਰ ਵਿਚ 'ਹੁਕਮਿ ਰਜਾਈ ਚਲਣਾ' ਦੀ ਸੂਚਨਾ ਮਿਲੀ ਸੀ ਸਚ ਖੰਡ ਦੀ ਅਵਸਥਾ ਨੂੰ ਪੁਜਿਆ ਮਨੁਖ ਅਨੁਭਵ ਕਰਦਾ ਹੈ ਕਿ ਸਾਰੀ ਕਾਰ ਸੁਤੇ ਸਿਧ ਹੀ ਵਾਹਿਗੁਰੂ ਦੀ ਰਜ਼ਾ ਅੰਦਰ ਚਲ ਰਹੀ ਹੈ ਇਸ ਲਈ ਰਜ਼ਾਈ ਦੇ ਹੁਕਮ ਵਿਚ ਚਲੱਣ ਦੀ ਅਰੰਭ ਵਿਚ ਮਿਲੀ ਸੂਚਨਾ ਉਸ ਦੇ ਲਈ ਸੂਚਨਾ ਨਹੀਂ ਰਹਿੰਦੀ, ਬਲਕਿ ਹੁਕਮ ਦੀ ਕਾਰ ਸਹਿਜ ਅਵਸਥਾ ਜਾਂ ਸੁਭਾਵਕ ਜੀਵਨ ਦੀ ਗੱਲ ਬਣ ਜਾਂਦੀ ਹੈ :

'ਜਿਵ ਜਿਵ ਹੁਕਮੁ ਤਿਵੈ ਤਿਵ ਕਾਰ'

ਸਮੁਚਾ ਭਾਵ : ਧਰਮ ਦੀ ਕਮਾਈ ਤੋਂ ਗਿਆਨ ਪ੍ਰਾਪਤੀ ਅਤੇ ਇਨ੍ਹਾਂ ਦੋਹਾਂ ਤੋਂ ਆਤਮਕ ਸਰੂਰ ਪੈਦਾ ਹੁੰਦਾ ਹੈ ਅਤੇ ਐਸੇ ਸਰੂਰ ਅੰਦਰ ਗੜੂੰਦ ਆਤਮਾ ਵਾਹਿਗੁਰੂ ਦੀ ਬਖਸ਼ਸ਼ ਦੀ ਪਾਤਰ ਬਣ ਕੇ ਸਚ ਦੀ ਸਥਿਤੀ ਨੂੰ ਪ੍ਰਾਪਤ ਕਰਦੀ ਹੈ। ਜੋ ਪ੍ਰਸ਼ਨ ਜਪਜੀ ਦੇ ਅਰੰਭ ਵਿਚ :

'ਕਿਵ ਸਚਿਆਰਾ ਹੋਈਐ'

ਦੁਆਰਾ ਕੀਤਾ ਗਿਆ ਸੀ ਉਸ ਦਾ ਸਹੀਈ ਉੱਤਰ ਭੀ ਇਹੋ ਆਤਮਕ ਉਸਾਰੀ ਹੈ ਅਤੇ ਇਸੇ ਰਾਹੀਂ 'ਸਚ' ਵਿਚ ਇਸਥਿਤੀ ਹੈ ਜਾਂ ਸਚ ਨਾਲ ਸੰਜੋਗ 'ਮਿਲਾਪ' ਹੈ, ਜੋ ਸਚ ਅਬਿਨਾਸ਼ੀ, ਸਦਾ ਸਥਿਰ ਅਤੇ ਅਨੀਲ (ਕੂੜ ਕੁਸੱਤ ਦੀਆਂ ਮੈਲਾਂ ਤੋਂ ਪਾਕ) ਹੈ :

'ਸਭ ਆਪੇ ਸਚਿਆਰ'

ਪਰ ਇਸ ਉਸਾਰੀ ਦਾ ਸਮਾਂ ਸਾਰਾ ਜੀਵਨ ਕਾਲ ਹੈ, ਮਨੁੱਖ ਦੀ ਰੋਜ਼ਾਨਾਂ ਕੀਤੀ ਧਰਮ ਕਮਾਈ ਨਾਲ ਦੇ ਨਾਲ ਉਸ ਦੇ ਗਿਆਨ ਵਿਚ ਵਾਧਾ ਕਰਦੀ ਅਤੇ ਉਸ ਨੂੰ ਸਰੂਰ ਵਿਚ ਟਿਕਾਉਂਦੀ ਹੈ। ਅਜੇਹੀ ਸਰੂਰ ਵਾਲੀ ਸਥਿਤੀ ਉੱਤੇ ਬਖਸ਼ਸ਼ (ਨਦਰ) ਹੁੰਦੀ ਅਤੇ ਮਨੁੱਖ 'ਸਚਿਆਰ' ਹੋ ਜਾਂਦਾ ਹੈ। ਇਕੋ ਚੌਵੀ ਘੰਟੇ ਦਾ ਸਮਾਂ ਮਨੁੱਖ ਲਈ ਇਨ੍ਹਾਂ ਸਾਰੀਆਂ ਸਥਿਤੀਆਂ ਵਿਚੋਂ ਗੁਜਰਨ ਦਾ ਅਵਸਰ ਪੈਦਾ ਕਰਦਾ ਹੈ। ਮਨੁੱਖ ਹਰ ਰੋਜ਼ ਧਰਮ ਦੀ ਕਾਰ ਕਰੇ ਅਤੇ ਗਿਆਨ, ਸਰੂਰ, ਬਖਸ਼ਸ਼ ਦੀਆਂ ਦਸ਼ਾ ਵਿਚੋਂ ਲੰਘਦਾ ਹੋਇਆ :

'ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ'

ਵਿਚ ਅਡੋਲ ਟਿਕ ਬੈਠੇ ਤਾਂ ਉਹ ਸਹਿਜ ਸੁਭਾ ਸਚ ਵਿਚ ਜੁੜਿਆ ਪਰਤੀਤ ਕਰੇਗਾ ਅਤੇ ਨਿਤਾਪ੍ਰਤੀ ਦਾ ਪਕਾਇਆ ਅਜੇਹਾ ਅਭਿਆਸ ਉਸ ਨੂੰ ਨਿਸਚੇ ਤੌਰ ਸਚ ਖੰਡ ਦਾ ਵਾਸੀ ਬਣਾ ਦੇਵੇਗਾ।

## (5) ਜਪਜੀ ਨਾਮ ਦਾ ਵਾਤਾਵਰਣ ਉਪਜਾਉਂਦਾ ਹੈ

ਜਪਜੀ ਬਾਰੇ ਇਹ ਪਰਚਲਤ ਵਿਚਾਰ ਹੈ ਕਿ ਇਹ ਇਕ ਅਧਿਆਤਮਕ ਮਹਾਂ ਕਾਵਯ ਹੈ ਜਿਸ ਦਾ ਪਰਮੁਖ ਵਿਸ਼ਾ ਗੁਰਮਤਿ ਸਿਧਾਂਤ ਤੇ ਉਪਦੇਸ਼ ਤੁਲਨਾਤਮਕ ਧਰਮ ਅਧਿਐਨ ਦੁਆਰਾ ਦ੍ਰਿੜ ਕਰਾਉਣਾ ਹੈ। ਵਿਦਵਾਨ ਆਮ ਤੌਰ ਇਸ ਗੱਲ ਤੇ ਸਹਿਮਤ ਹਨ ਕਿ ਜਪਜੀ ਸਿਖ ਧਰਮ ਦਾ ਸੰਪੂਰਨ ਦਰਸ਼ਨ (ਫਲੱਸਫਾ) ਹੈ ਜਿਸ ਦਾ ਵਿਸਥਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ। ਪਿਛਲੇ ਸਫਿਆਂ ਵਿਚ ਭੀ ਇਸ ਬਾਣੀ ਬਾਰੇ ਬਹੁਤਾ ਵਿਚਾਰ ਇਸ ਪਖ ਤੋਂ ਹੀ ਕੀਤਾ ਗਿਆ ਹੈ ਪਰ ਮੇਰਾ ਖਿਆਲ ਹੈ ਕਿ ਜੇਕਰ ਜਪਜੀ ਨਿਰਾ ਸਿਧਾਂਤਕ ਅਤੇ ਉਪਦੇਸ਼ਾਤਮਕ ਵਿਚਾਰਾਂ ਸਦਕਾ ਹੀ ਇਤਨੀ ਮਹਤਵ ਪੂਰਨ ਬਾਣੀ ਹੁੰਦੀ ਤਾਂ ਇਸ ਦੇ ਨਿਤਾਪ੍ਰਤੀ ਪਾਠ ਨੂੰ ਏਨੀ ਅਹਿਮੀਅਤ ਨ ਦਿਤੀ ਜਾਂਦੀ ਜਿਤਨੀ ਕੁ ਇਸ ਨੂੰ ਪ੍ਰਾਪਤ ਹੈ, ਕਿਉਂਕਿ ਕਿਸੇ ਵਿਚਾਰ ਧਾਰਾ ਦੇ ਸਿਧਾਂਤ ਅਤੇ ਉਪਦੇਸ਼ ਨੂੰ ਰੋਜ਼ ੨ ਦੁਹਰਾਉਣਾ ਸ਼ਾਇਦ ਏਨਾ ਜ਼ਰੂਰੀ ਨਹੀਂ ਹੋਇਆ ਕਰਦਾ ਜਿੰਨਾ ਇਸ ਦਾ ਭਾਵਾਤਮਕ ਅੰਸ਼। ਕਿਸੇ ਰਚਨਾਂ ਦੇ ਸਿਧਾਂਤ ਅਤੇ ਬੋਧਕ ਵਿਚਾਰ ਭਾਵੇਂ ਦਲੀਲ ਨੂੰ ਜ਼ਰਰ ਅਪੀਲ ਕਰਦੇ ਹਨ ਪਰ ਸਮੁਚੇ ਤੌਰ ਮਨੁਖੀ ਆਤਮਾਂ ਨੂੰ ਜੋ ਟੁੰਬ ਰਚਨਾ ਦੇ ਭਾਵਵਾਚੀ ਅੰਸ਼

ਤੋਂ ਮਿਲਦੀ ਹੈ ਉਹ ਹੋਰ ਥੋਂ ਨਹੀਂ ਮਿਲ ਸਕਦੀ । ਇਸ ਨਾਲ ਭੀ ਜਪਜੀ ਆਦਿ ਤੋਂ ਅੰਤ ਤਕ ਭਰਪੂਰ ਹੈ ।

ਪਿਛੇ ਦਸਿਆ ਜਾ ਚੁਕਾ ਹੈ ਕਿ ਗੁਰਮਤਿ ਦਾ ਇਕੋ ਇਕ ਆਧਾਰ ਨਾਮ ਹੈ ਅਤੇ ਗੁਰਮਤਿ ਦਾ ਸਮੁਚਾ ਮਹਿਲ ਨਾਮ ਤੇ ਹੀ ਉਸਰਦਾ ਹੈ । ਇਹ ਭੀ ਦਸਿਆ ਗਿਆ ਹੈ ਕਿ ਗੁਰਮਤਿ ਦੀ ਸਭ ਤੋਂ ਪਰਮੁਖ ਰਚਨਾ ਜਪਜੀ ਹੈ, ਇਸ ਲਈ ਇਹ ਮੰਨਦੇ ਹੋਏ ਭੀ ਕਿ ਜਪਜੀ ਗੁਰਮਤਿ ਦਾ ਸਿਧਾਂਤ ਤੇ ਉਪਦੇਸ਼ ਹੈ ਇਸ ਵਿਚ ਰਤਾ ਸੰਕੋਚ ਨਹੀਂ ਕਿ ਜਪਜੀ ਆਦਿ ਤੋਂ ਅੰਤ ਤਕ ਇਕੋ ਨਾਮ ਦਾ ਵਾਤਾਵਰਣ ਹੈ ਅਤੇ ਇਹ ਆਪਨੇ ਵਿਚਾਰਵਾਨ ਪਾਠੀ ਨੂੰ ਨਾਮ ਸੰਜੋਗੀ ਬਣਾਉਂਦਾ ਹੈ । ਇਹੋ ਇਸ ਦਾ ਭਾਵਵਾਚੀ ਅੰਸ਼ ਹੈ ਅਤੇ ਇਸੇ ਲਈ ਇਸ ਦਾ ਨਿਤਾਪ੍ਰਤੀ ਪਾਠ ਜ਼ਰੂਰੀ ਮੰਨਿਆ ਗਿਆ ਹੈ ।

ਇਸ ਨੁਕਤੇ ਤੇ ਜਪਜੀ ਬਾਰੇ ਕੁਝ ਲਿਖਣ ਤੋਂ ਪਹਿਲੋਂ ਜਪਜੀ ਦੇ ਰਚਨ-ਹਾਰ ਸਤਿਗੁਰੂ ਨਾਨਕ ਬਾਰੇ ਕੁਝ ਕਹਿਣਾ ਜ਼ਰੂਰੀ ਹੈ । ਸਤਿਗੁਰੂ ਜੀ ਦਾ ਸਾਰਾ ਜੀਵਨ ਅਤੇ ਉਨ੍ਹਾਂ ਦੀ ਸਮੁਚੀ ਰਚਨਾ ਨਿਰੋਲ ਨਾਮ ਅਧਾਰਤ ਹੈ ਓਹ ਆਪਣੀ ਜ਼ਬਾਨੀ ਫੁਰਮਾਉਂਦੇ ਹਨ : 'ਨਾਨਕ ਕੈ ਘਰਿ ਕੇਵਲ ਨਾਮ'
ਉਨ੍ਹਾਂ ਦੀ ਕੋਈ ਜੀਵਨ ਘਟਨਾ ਲਵੋ ਜਾਂ ਕਿਸੇ ਰਚਨਾ ਨੂੰ ਵੇਖੋ, ਨਾਮ ਹੀ ਉਸ ਦਾ ਪਰਮੁਖ ਵਿਸ਼ਾ ਹੈ । ਸੰਨ ੧੫੨੧ ਵਿਚ ਬਾਬਰ ਦੇ ਭਾਰਤ ਉਪਰ ਹਮਲੇ ਸਮੇਂ ਜੋ ਕੁਝ ਆਪ ਨੇ ਅਖੀਂ ਡਿਠਾ ਉਸ ਨੂੰ ਆਪਣੇ ਸ਼ਬਦਾਂ ਵਿਚ ਵਰਨਣ ਕੀਤਾ । ਇਨ੍ਹਾਂ ਨੂੰ ਬਾਬਰਵਾਣੀ ਦੇ ਸ਼ਬਦ ਕਿਹਾ ਜਾਂਦਾ ਹੈ ਅਤੇ ਇਹ ਨਿਰੋਲ ਸਮੇਂ ਦਾ ਇਤਿਹਾਸਕ ਚਿਤੱਰ ਹਨ । ਉਸ ਸਮੇ—ਜੋ ਭਾਰਤੀ ਇਸਤਰੀ ਦੇ ਬਾਬ ਹੋਈ ਉਸ ਨੂੰ ਤਕ ਆਪ ਨੇ ਉਚਾਰਿਆ ।

'ਜਿਨ ਸਿਰਿ ਸੋਹਨਿ ਪਟੀਆਂ ਮਾਂਗੀ ਪਾਇ ਸੰਧੂਰੁ
ਸੇ ਸਿਰ ਕਾਤੀ ਮੁੰਨੀਅਨਿ ਗਲ ਵਿਚਿ ਆਵੈ ਧੂੜਿ'

ਪਰ ਇਹ ਹਿਰਦੇ ਵੇਧਕ ਦ੍ਰਿਸ਼ ਭੀ ਆਪ ਦੀ ਸੁਰਤ ਨੂੰ ਨਾਮ ਅੰਦਰ ਜੋੜ ਦੇਂਦਾ ਹੈ ਅਤੇ ਇਸ ਭਾਣਾ ਵਰਤਾਉਣ ਵਾਲੇ ਵਾਹਿਗੁਰੂ ਤੇ ਕਿੰਤੂ ਕਰਨ ਦੀ ਬਜਾਏ ਉਸ ਨੂੰ ਨਮਸਕਾਰ ਕਰ ਰਹੇ ਹਨ :

'ਆਦੇਸੁ ਬਾਬਾ ਆਦੇਸੁ

ਆਦਿ ਪੁਰਖ ਤੇਰਾ ਅੰਤ ਨ ਪਾਇਆ ਕਰਿ ਕਰਿ ਦੇਖਹਿ ਵੇਸ'

ਇਸ ਤੋਂ ਪਿਛੋਂ ਆਪ ਸਤਾਰਾਂ ਸਤਰਾਂ ਵਿਚ ਇਸਤਰੀਆਂ ਦੀ ਹੋਈ ਦੁਰਦਸ਼ਾ ਦਾ ਭਿਆਨਕ ਚਿੱਤਰ ਖਿਚਦੇ ਹੋਏ ਇਸ ਸ਼ਬਦ ਨੂੰ :

'ਜੋ ਤਿਸੁ ਭਾਵੈ ਸੋ ਥੀਐ ਨਾਨਕ ਕਿਆ ਮਨੁਖ'

ਨਾਲ ਸੰਪੂਰਨ ਕਰਦੇ ਹਨ। ਅਖੀਂ ਡਿਠੀ ਦਸ਼ਾ ਨੇ ਆਪ ਨੂੰ ਬੜਾ ਖੇਦ ਪੁਚਾਇਆ ਹੋਵੇਗਾ ਤਾਂ ਹੀ ਅਜੇਹਾ ਸ਼ਬਦ ਉਚਾਰਿਆ ਗਿਆ। ਪਰ ਕੋਈ ਗਿਲਾ ਗੁਜ਼ਾਰੀ ਨਹੀਂ ਕਿਉਂਕਿ ਇਹ ਉਨ੍ਹਾਂ ਦੇ ਕਰਤੇ ਦੇ ਹੁਕਮ ਵਿਚ ਹੈ। ਅਖੀਰ ਧਿਆਨ ਉਸ ਵਿਚ ਹੀ ਜੁੜਦਾ ਹੈ। ਦੂਜੇ ਸ਼ਬਦ 'ਕਹਾ ਸੁ ਖੇਲ ਤਬੇਲਾ ਘੋੜੇ' ਵਿਚ ਸਮੇਂ ਦੀ ਭਾਰਤੀ ਹਕੂਮਤ ਦੀ ਐਸ਼ ਪ੍ਰਸਤੀ ਦੇ ਮੰਦੇ ਸਿੱਟਿਆਂ ਦਾ ਲੰਮਾ ਚੌੜਾ ਜ਼ਿਕਰ ਕਰਦੇ ਹੋਏ ਅਖੀਰ ਗੱਲ ਏਥੇ ਮੁਕਾਉਂਦੇ ਹਨ :

'ਆਪੇ ਕਰੇ ਕਰਾਏ ਕਰਤਾ ਕਿਸ ਨੋ ਆਖਿ ਸੁਣਾਈਐ'

ਇਸ ਸਾਰੀ ਦੁਰਦਸ਼ਾ ਦਾ ਕਾਰਨ ਆਪ ਇਹੋ ਦਸਦੇ ਹਨ ਕਿ ਨਾਮ ਨੂੰ ਭੁੱਲ ਕੇ ਲੋਕ ਇਸ ਹਾਲਤ ਨੂੰ ਪੁਜੇ ਹਨ, ਜੇ ਕਰ ਇਹ ਨਾਮ ਨੂੰ ਨ ਵਿਸਾਰਦੇ ਤਾਂ ਇਹ ਹਾਲ ਕਿਉਂ ਹੁੰਦਾ :

'ਅਗੋ ਦੇ ਜੇ ਚੇਤੀਐ ਤਾ ਕਾਇਤੁ ਮਿਲੈ ਸਜਾਇ'

ਏਨੀ ਵੱਡੀ ਮਹੱਤਤਾ ਆਪ ਨਾਮ ਨੂੰ ਦੇਂਦੇ ਸਨ। ਆਪਣੇ ਬਾਰੇ ਆਪ ਏਨਾ ਹੀ ਕਹਿੰਦੇ ਹਨ :

'ਭਇਆ ਦਿਵਾਨਾ ਸਾਹ ਕਾ ਨਾਨਕ ਬਉਰਾਨਾ

ਹਉ ਹਰਿ ਬਿਨੁ ਅਵਰੁ ਨ ਜਾਨਾ'

ਅਤੇ 'ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ-ਮੈਂ ਦੇਵਾਨਾ ਭਇਆ ਅਤੀਤੁ

ਜਿਸ ਬਾਣੀ ਰਚਨਹਾਰ ਦਾ ਨਾਮ ਬਾਰੇ ਏਨਾ ਗਹਿਰਾ ਅਨੁਭਵ ਹੈ ਉਸ ਦੀ ਪਰਮੁਖ ਰਚਨਾ ਜਪਜੀ ਦਾ ਨਾਮ ਦੇ ਵਾਤਾਵਰਣ ਨਾਲ ਭਰਪੂਰ ਹੋਣਾ ਸਹਿਜ ਬਾਤ ਹੈ ਅਤੇ ਅਜੇਹੇ ਵਾਤਾਵਰਨ ਦੇ ਅਭਿਆਸੀ ਦਾ ਨਾਮ ਸੰਜੋਗੀ ਹੋ ਜਾਣਾ ਸੁਭਾਵਕ ਹੈ। ਅਸਾਂ ਵੇਖਣਾ ਹੈ ਕਿ ਜਪਜੀ ਨਾਮ ਦਾ ਵਾਤਾਵਰਣ ਕਿਸਤਰ੍ਹਾਂ ਉਪਜਾਉਂਦੀ ਹੈ :

(੧) ਜਪਜੀ ਅੰਦਰ ਦਰਸਾਏ ਸਾਰੇ ਸਿਧਾਂਤ ਨਾਮ ਆਧਾਰਤ ਹਨ :
(ੳ) ਸਤਿਗੁਰੂ ਜੀ ਵਾਹਿਗੁਰੂ ਦਾ ਅਨੇਕ ਗੁਣੀ ਅਤੇ ਅਸੰਖ ਨਾਮੀ ਹੋਣਾ ਦਸਦੇ ਹਨ ਪਰ ਉਨ੍ਹਾਂ ਨੇ ਉਸ ਦਾ ਜੋ ਸਰੂਪ ਜਪਜੀ ਅੰਦਰ ਪੇਸ਼ ਕੀਤਾ ਹੈ ਉਸ ਵਿਚ ਉਸ ਦੇ ਕੇਵਲ ਓਹ ਗੁਣ ਦਰਸਾਏ ਹਨ ਜੋ ਆਪ ਦਾ ਸਿਧਾਂਤਕ ਪੱਖ ਉਘਾੜਦੇ ਹਨ ਯਥਾ ਆਪ ਬਹੁ ਦੇਵ ਪੂਜਾ ਅਤੇ ਮਜ਼ਹਬਾਂ ਦਾ ਵੱਖੋ ਵੱਖ ਖ਼ੁਦਾ ਹੋਣਾ ਨਹੀਂ ਮੰਨਦੇ, ਆਪ ਦਾ ਸਿਧਾਂਤ 'ਸਭਨਾ ਜੀਆ ਕਾ ਇਕੁ ਦਾਤਾ' ਹੈ, ਇਸ ਲਈ ਆਪਣੇ ਸਿਧਾਤ ਅਨੁਸਾਰ ਵਾਹਿਗੁਰੂ ਦਾ ਸਰੂਪ ਦਰਸਾਉਣ ਲਈ ਉਨ੍ਹਾਂ '੧' ਦੀ ਵਰਤੋਂ ਕੀਤੀ। ਆਪ ਡਰ ਮੰਨਣ ਅਤੇ ਡਰ ਦੇਣ ਵਾਲੇ ਰਬ ਵਿਚ ਯਕੀਨ ਨਹੀਂ ਰਖਦੇ ਸੋ ਆਪ ਨੇ 'ਨਿਰਭਉ' ਅਤੇ 'ਨਿਰਵੈਰ' ਹੋਣ ਦਾ ਜ਼ਿਕਰ ਕੀਤਾ। ਆਪ ਦਾ ਸਿਧਾਂਤ ਹੈ ਕਿ ਓਹ ਜੰਮਦਾ ਮਰਦਾ ਨਹੀਂ ਨ ਅਵਤਾਰ ਧਾਰ ਕੇ ਸੰਸਾਰ ਤੇ ਆਉਂਦਾ ਹੈ ਆਪਨੇ ਉਸ ਨੂੰ 'ਅਕਾਲ' ਅਤੇ 'ਅਜੂਨੀ' ਕਿਹਾ।
(ਅ) ਸਤਿਗੁਰੂ ਤੀਰਥ ਨਹਾਉਣ ਅਤੇ ਕਰਮ ਕਾਂਡ ਕਰਨ ਤੇ ਵਿਸ਼ਵਾਸ਼ ਨਹੀਂ ਰਖਦੇ। ਇਸ ਬਾਰੇ ਆਪਣਾ ਸਿਧਾਂਤ ਪੇਸ਼ ਕਰਨ ਵਿਚ ਆਪ 'ਨਾਮ' ਨੂੰ ਅਗੇ ਲਿਆਉਂਦੇ ਅਤੇ ਕਹਿੰਦੇ ਹਨ : ਜੇ ਮੈਂ ਤੀਰਥ ਨਹਾ ਕੇ ਆਪਣੇ ਮਾਲਕ ਨੂੰ ਰੀਝਾ ਸਕਦਾ ਹਾਂ ਤਾਂ ਹੀ ਤੀਰਥ ਨਹਾਉਣ ਦੇ ਕੁਝ ਅਰਥ ਹਨ : 'ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ'। ਪ੍ਰਾਣਾਯਾਮ ਆਦਿਕ ਸਾਧਨਾ ਦੁਆਰਾ ਲੰਮੀ ਆਯੂ ਭੋਗਣ ਅਤੇ ਇਸ ਤਰ੍ਹਾਂ ਜਗ ਪ੍ਰਸਿਧੀ ਪ੍ਰਾਪਤ ਕਰਨ ਦੀ ਇੱਛਾ ਨੂੰ ਭੀ ਆਪ ਨਾਮ ਦੇ ਖਿਆਲ ਦੁਆਰੇ ਹੀ ਕਟਦੇ ਹਨ। ਜੇ ਅਜੇਹਾ ਕਰਕੇ ਭੀ ਵਾਹਗੁਰੂ ਦੀ ਸਵੱਲੀ ਨਜ਼ਰ ਹਾਸਲ ਨਹੀਂ ਹੋਣੀ ਤਾਂ ਇਸ ਦਾ ਕੋਈ ਲਾਭ ਨਹੀਂ 'ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ' ਇਸੇ ਤਰ੍ਹਾਂ ਜੋਗ ਸਾਧਨ ਦੀਆਂ ਕ੍ਰਿਆ ਅਤੇ ਗੁਰੂ ਗੋਰਖ ਨੂੰ ਆਦੇਸ ਦੀ ਬਜਾਏ ਵਾਹਿਗੁਰੂ ਨੂੰ ਪਰਨਾਮ ਕਰਨਾ ਦਸਣਾ ਭੀ ਉਸੇ ਨਾਮ ਦੀ ਸਥਿਤੀ ਪੈਦਾ ਕਰਨ ਦਾ ਸਾਧਨ ਸੀ :

'ਆਦੇਸੁ ਤਿਸੈ ਆਦੇਸੁ
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸ'

(ੲ) ਕਰਮ ਅਤੇ ਆਵਾਗਉਣ ਦੇ ਸਿਧਾਂਤ ਨੂੰ ਪੇਸ਼ ਕਰਨ ਵਿਚ ਨਾਮ ਹੀ ਪਰਮੁਖ ਹੈ। ਆਪ ਕਹਿੰਦੇ ਹਨ ਕਿ ਭਾਵੇਂ ਆਪਣਾ ਬੀਜਿਆ ਹੀ ਹਰ ਕੋਈ ਖਾਂਦਾ

ਹੈ ਪਰ ਇਹ ਹੁਕਮ ਅਨੁਸਾਰ ਹੈ ਹੁਕਮ ਤੋਂ ਬਾਹਰਾ ਨਹੀਂ :

'ਨਾਨਕ ਹੁਕਮੀ ਆਵਹੁ ਜਾਹੁ'

ਕਰਮਾ ਅਨੁਸਾਰ ਵੀਚਾਰ ਦਾ ਹੋਣਾ ਠੀਕ ਹੈ ਪਰ ਇਹ ਵਿਚਾਰ ਭੀ ਸਚੇ ਨਾਮ ਦੇ ਸਚੇ ਦਰਬਾਰ ਤੋਂ ਹੀ ਹੁੰਦੀ ਹੈ :

'ਸਚਾ ਆਪਿ ਸਚਾ ਦਰਬਾਰੁ'

ਇਸ ਤਰ੍ਹਾਂ ਜੋ ਸਿਧਾਂਤ ਭੀ ਜਪਜੀ ਅੰਦਰ ਦਰਸਾਇਆ ਹੈ ਉਸ ਨੂੰ ਨਾਮ ਦੀ ਸਦੀਵੀ ਤੇ ਸਮਰਥ ਹੋਂਦ ਨਾਲ ਜੋੜਿਆ ਹੈ। ਇਕਨਾਂ ਨੂੰ ਆਪਣੇ ਕੀਤੇ ਕਾਰਨ ਦੁਖ ਭੁਖ ਜਰਨੇ ਪਏ ਹਨ ਤਾਂ ਉਹ ਭੀ ਦਾਤਾਰ ਦੇ ਦਿਤੇ ਹੋਏ ਹਨ :

'ਕੇਤਿਆ ਦੂਖ ਭੂਖ ਸਦਮਾਰ
ਇਹ ਭਿ ਦਾਤਿ ਤੇਰੀ ਦਾਤਾਰੁ'

ਸੋ ਨਾਮ ਦੀ ਚਿਤਾਉਣੀ ਅਤੇ ਨਾਮ ਨਾਲ ਜੁੜਨ ਦਾ ਸੰਕੇਤ ਹਰ ਸਿਧਾਂਤ ਦੇ ਨਾਲ ਸ਼ਾਮਲ ਹੈ, ਜੋ ਇਸ਼ਾਰੇ ਤੇ ਚਿਤਾਉਣੀਆਂ ਨਾਮ ਦਾ ਵਾਤਾਵਰਣ ਨਾਲ ਦੇ ਨਾਲ ਪੈਦਾ ਕਰਦੇ ਹਨ।

(੨) ਕਿਸੇ ਥਾਂ ਦਾ ਸ਼ਾਂਤ ਜਾਂ ਅਸ਼ਾਂਤ ਵਾਤਾਵਰਣ ਹੋਣਾ ਨਿਰਭਰ ਹੁੰਦਾ ਹੈ ਉਥੇ ਵਰਤਦੀ ਸ਼ਾਂਤੀ ਜਾਂ ਅਸ਼ਾਂਤੀ ਤੇ। ਇਸੇ ਤਰ੍ਹਾਂ ਜਿਥੇ ਨਾਮ ਦੀ ਚਰਚਾ ਹੁੰਦੀ ਹੋਵੇ, ਨਾਮ ਦੀਆਂ ਵਡਿਆਈਆਂ ਦਾ ਵਿਚਾਰ ਤੁਰਦਾ ਰਹੇ ਅਤੇ ਨਾਮ ਨਾਲ ਪਿਆਰ ਪਵੇ, ਉਸ ਥਾਂ ਅਤੇ ਸਮੇਂ ਨੂੰ ਨਾਮ ਦੇ ਵਾਤਾਵਰਣ ਵਾਲਾ ਟਿਕਾਣਾ ਕਿਹਾ ਜਾਵੇਗਾ। ਸਚੇ ਨਾਮ ਦੀਆਂ ਵਡਿਆਈਆਂ ਦਾ ਵਿਚਾਰ ਨਾਮ ਨਾਲ ਜੋੜਦਾ ਅਤੇ ਨਾਮ ਦੇ ਪਿਆਰ ਦਾ ਪਾਤਰ ਬਨਾਉਂਦਾ ਹੈ। ਜਪਜੀ ਦੀ ਬਾਣੀ ਆਦਿ ਤੋਂ ਅੰਤ ਤਕ ਨਾਮ ਦੇ ਹੀ ਕਈ ਭਾਂਤ ਦੇ ਵਿਚਾਰਾਂ ਦਾ ਸੰਗ੍ਰਹਿ ਹੈ। ਅਰੰਭ ਵਿਚ ਵਾਹਿਗੁਰੂ ਦੇ ਕੁਝ ਸਿਧਾਤਕ ਮੁਢਲੇ (Fundamental) ਗੁਣਾਂ ਦਾ ਜ਼ਿਕਰ ਕਰਕੇ ਸਤਿਗੁਰੂ ਦਸਦੇ ਹਨ ਕਿ ਉਸ ਨੇ ਕੁਦਰਤ ਦੇ ਅਟਲ ਅਤੇ ਅਬਦਲ ਨੀਯਮਾਂ ਦੇ ਰੂਪ ਵਿਚ ਕਿਸ ਤਰ੍ਹਾਂ ਸਾਰੀ ਰਚਨਾ ਨੂੰ ਆਪਣੇ ਹੁਕਮ ਅਧੀਨ ਨੀਯਮ ਬਧ ਕੀਤਾ ਹੋਇਆ ਹੈ ਅਤੇ ਹੁਕਮ ਅੰਦਰ ਸਾਰੀ ਕਾਰ ਚਲਾ ਰਿਹਾ ਹੈ। ਵਾਹਿਗੁਰੂ ਦੀ ਇਸ ਵਡਿਆਈ ਨੂੰ ਭਾਵੇਂ ਕੋਟਾਨ ਕੋਟ ਲੋਕਾਂ ਨੇ ਆਪੋ ਆਪਣੇ ਵਿਤ ਤੇ ਸਮਝ ਅਨੁਸਾਰ ਗਾਇਆ ਹੈ ਅਤੇ ਹੋਰ ਗਾ ਰਹੇ ਹਨ ਪਰ ਉਸ ਦੀਆਂ

ਵਡਿਆਈਆਂ ਦਾ ਅੰਤ ਨਹੀਂ ਪਾ ਸਕੇ, ਓਹ ਆਪਣੀ ਜ਼ਾਤ ਵਿਚ ਸਚ ਸਰੂਪ ਹੈ (God is Truth) ਅਤੇ ਕਿਸੇ ਦਾ ਬਣਾਇਆ ਜਾਂ ਥਾਪਿਆ ਹੋਇਆ ਨਹੀਂ। ਐਸੇ ਵਾਹਿਗੁਰੂ ਨੂੰ ਜੋ ਭੀ ਗਾਉਂਦਾ ਤੇ ਉਸ ਨਾਲ ਪਿਆਰ ਕਰਦਾ ਹੈ ਉਸ ਦਾ ਭੀ ਹਰ ਥਾਂ ਸਤਿਕਾਰ ਹੋਣ ਲਗਦਾ ਹੈ। ਉਸ ਨੂੰ ਬਿਆਨ ਕਰ ਸਕਨਾ ਕਿਸੇ ਲਈ ਸੰਭਵ ਨਹੀਂ, ਕਿਉਂਕਿ ਓਹ ਕਥਿਆ ਜਾ ਹੀ ਨਹੀਂ ਸਕਦਾ। ਮੈਨੂੰ ਤਾਂ ਕੇਵਲ ਏਨੀ ਸੂਝ ਹੈ ਕਿ ਸਭਸ ਜੀਆ ਜੰਤ ਦਾ ਦੇਣ ਹਾਰ ਦਾਤਾ ਓਹ ਇਕੋ ਇਕ ਵਾਹਿਗੁਰੂ ਹੀ ਹੈ। ਮੈਨੂੰ ਅਜੇਹਾ ਭੀ ਕੋਈ ਨਜ਼ਰ ਨਹੀਂ ਆਉਂਦਾ ਜੋ ਉਸ ਦੇ ਗੁਣਾਂ ਵਿਚ ਕੋਈ ਵਾਧਾ ਕਰ ਸਕੇ :

'ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ'

ਓਹ ਏਨਾ ਗੁਣ ਭਰਪੂਰ ਹੈ ਕਿ ਉਸ ਦੇ ਗੁਣਾਂ ਤੋਂ ਲਾਂਭੇ ਕਿਸੇ ਹੋਰ ਗੁਣ ਬਾਰੇ ਸੋਚਿਆ ਹੀ ਨਹੀਂ ਜਾ ਸਕਦਾ। ਉਸ ਦੇ ਗੁਣਾਂ ਦੀ ਪੂਰੀ ਸੂਝ ਬੂਝ ਦਿਮਾਗੀ ਸਮਰਥਾ ਦੀ ਗੱਲ ਨਹੀਂ। ਹਾਂ, ਅੰਤਰ ਮੁਖੀ (Subjective) ਤੌਰ ਨਾਮ ਨਾਲ ਇਕ ਸੁਰ ਹੋ ਕੇ ਨਾਮ ਦੀ ਕੁਝ ਸੂਝ ਪ੍ਰਾਪਤ ਹੋ ਸਕਦੀ ਹੈ। ਉਸ ਦੇ ਲਈ ਨਾਮ ਦਾ (੧) ਸੁਣਨਾ (੨) ਮੰਨਣਾ ਅਤੇ (੩) ਨਾਮ ਨਾਲ ਪਿਆਰ ਪਾਉਣਾ ਅੰਤਰ ਮੁਖੀ ਸਾਧਨ ਹਨ। ਇਨ੍ਹਾਂ ਵਿਚੋਂ ਪਹਿਲਾ ਸਾਧਨ ਨਾਮ ਸੁਣਨ ਦਾ ਹੈ। ਸਤਿਗੁਰੂ ਫਰਮਾਉਂਦੇ ਹਨ ਕਿ ਨਾਮ ਦੇ ਸੁਣਨ ਨਾਲ ਬੁਧੀ ਵਿਗਸਤ ਹੁੰਦੀ ਤੇ ਗਿਆਨ ਵਿਚ ਵਾਧਾ ਹੁੰਦਾ ਹੈ ਅਤੇ ਮੌਤ ਦਾ ਭੈ ਜੋ ਬੁਧ ਦੇ ਵਿਗਾਸ ਹੋਣ ਵਿਚ ਵਡੀ ਰੁਕਾਵਟ ਹੈ ਨਾਮ ਸੁਣਨ ਨਾਲ ਦੂਰ ਹੋ ਜਾਂਦਾ ਹੈ, ਸੁਰਤੀ ਦੇਵਤਿਆਂ ਸਮਾਨ ਹੋ ਜਾਂਦੀ ਹੈ। ਅੰਦਰ ਸਚ ਦਾ ਵਾਸਾ ਹੋਣ ਨਾਲ ਮਨੁਖ ਦੀ ਬਿਰਤੀ ਸੰਤੋਖ ਵਾਲੀ ਹੋ ਜਾਂਦੀ ਹੈ ਅਤੇ ਸੁਭਾਵਕ ਤੌਰ ਧਿਆਨ ਨਾਮ ਵਿਚ ਟਿਕਣ ਲਗ ਜਾਂਦਾ ਹੈ। ਨਾਮ ਸੁਣਨ ਤੋਂ ਵਾਹਿਗੁਰੂ ਦੇ ਸ੍ਰੇਸ਼ਟ ਗੁਣਾਂ ਦੀ ਸੂਝ ਭੀ ਜਾਗ ਪੈਂਦੀ ਹੈ ਅਤੇ ਅਗਿਆਨਤਾ ਦਾ ਹਨੇਰਾ ਹਟ ਜਾਣ ਕਾਰਨ ਕੋਈ ਕਠਨਾਈ ਪਾਰ ਹੋਣੋਂ ਨਹੀਂ ਰਹਿੰਦੀ। ਸਾਰਾ ਜੀਵਨ ਰਹਸਮਈ ਹੋ ਜਾਂਦਾ ਹੈ ਅਤੇ ਸਰੀਰਕ ਅਤੇ ਮਾਨਸਕ ਰੋਗਾਂ ਤੋਂ ਛੁਟਕਾਰਾਂ ਮਿਲ ਜਾਂਦਾ ਹੈ।

ਦੂਜਾ ਸਾਧਨ ਨਾਮ ਨੂੰ ਮੰਨਣ ਅਰਥਾਤ ਨਾਮ ਪਰ ਨਿਸਚਾ ਜਾਂ ਪਰਤੀਤ ਜਮਾਉਣ ਦਾ ਹੈ। ਇਸ ਸਾਧਨ ਬਾਰੇ ਬਹੁਤਾ ਕੁਝ ਤਾਂ ਕਿਹਾ ਨਹੀਂ ਜਾ ਸਕਦਾ,

ਪਰ ਇਸ ਦੇ ਨਾਲ ਮਨ ਤੇ ਬੁਧੀ ਠੀਕ ਟਿਕਾਣੇ ਆ ਜਾਂਦੇ ਹਨ ਇਸ ਕਰਕੇ ਉਸ ਨੂੰ ਕੋਈ ਖੇਦ ਜਾਂ ਡਰ ਨਹੀਂ ਰਹਿੰਦਾ। ਨਾਮ ਪਰ ਨਿਸਚਾ ਰਖਣ ਵਾਲਾ ਮਨੁਖ ਨੀਯਮ ਬਧ ਸ੍ਰਿਸ਼ਟੀ ਦੇ ਨੀਯਮਾਂ ਦਾ ਪੂਰਾ ਜਾਣਕਾਰ ਹੋਣ ਕਾਰਨ ਗਲਤ ਰਾਹੇ ਨਹੀਂ ਤੁਰਦਾ ,ਇਸ ਲਈ ਓਹ ਹਰ ਥਾਂ ਬਾ-ਇਜ਼ਤ ਤਰੀਕੇ ਨਾਲ ਜਾਂਦਾ ਹੈ ਅਤੇ ਉਸ ਨੂੰ ਕੋਈ ਰੋਕਨ ਵਾਲਾ ਨਹੀਂ ਹੁੰਦਾ। ਬਲਕਿ ਨਾਮ ਤੇ ਪਰਤੀਤ ਲਿਆਉਣ ਵਾਲਾ ਮਨੁਖ ਆਪਣੇ ਨਾਲ ਹੋਰ ਕਈਆਂ ਦਾ ਉਧਾਰ ਭੀ ਕਰਦਾ ਹੈ। ਵੈਸੇ ਇਹ ਸਾਧਨ ਕਠਨ ਹੈ! ਇਸ ਨੂੰ ਕੇਵਲ ਓਹ ਪੁਰਖ ਅਪਨਾਉਂਦੇ ਹਨ ਜੋ ਮਨ ਕਰਕੇ ਨਾਮ ਤੇ ਪਰਤੀਤ ਲੈ ਆਉਣ। ਇਹ ਗੱਲ 'ਜੇ ਕੋ ਮੰਨਿ ਜਾਣੈ ਮਨਿ ਕੋਇ' ਸਤਿਗੁਰੂ ਚਾਰ ਵਾਰ ਦੁਹਰਾ ੨ ਕੇ ਕਹਿੰਦੇ ਹਨ ਤਾ ਕਿ ਸਾਧਕ ਦਾ ਨਾਮ ਉਤੇ ਨਿਸਚਾ ਪਰਪਕ ਹੋਵੇ, ਐਸੇ ਨਿਸਚੇ ਵਾਲਾ ਆਦਮੀ ਪੰਚ ਅਥਵਾ ਸ੍ਰੇਸ਼ਟ ਮਨੁਖ ਬਣ ਜਾਂਦਾ ਅਤੇ ਹਰ ਥਾਂ ਮਾਨ ਪਾਉਂਦਾ ਹੈ ਪਰ ਜੇ ਕਰ ਕੋਈ ਅਜੇਹਾ ਸ੍ਰੇਸ਼ਟ ਮਨੁਖ ਭੀ ਵਾਹਿਗੁਰੂ ਬਾਰੇ ਵਿਚਾਰ ਦੇਣ ਦੀ ਕੋਸ਼ਸ਼ ਕਰੇ ਤਾਂ ਉਸ ਨੂੰ ਭੀ ਛੇਤੀ ਹੀ ਇਹ ਪਤਾ ਲਗੇਗਾ ਕਿ 'ਕਰਤੇ ਕੈ ਕਰਣੈ ਨਾਹੀ ਸੁਮਾਰੁ' ਅਤੇ ਜੋ ਲੋਕਾਂ ਨੇ ਮੰਨ ਰਖਿਆ ਹੈ ਕਿ ਧਰਤੀ ਧਉਲ ਦੇ ਆਸਰੇ ਕਾਇਮ ਹੈ ਇਹ ਭੀ ਉਨ੍ਹਾਂ ਦਾ ਭੁਲੇਖਾ ਹੈ। ਆਸਰਾ ਤਾਂ ਸਭ ਨੂੰ ਇਕੋ ਇਕ ਨਿਰੰਕਾਰ ਦਾ ਹੈ ਜੋ ਸਾਰਿਆਂ ਪਰ ਦਇਆ ਦ੍ਰਿਸ਼ਟੀ ਰਖਦਾ ਹੈ, ਜਿਸ ਨੇ ਸਾਰੀ ਰਚਨਾ ਨੂੰ ਨੀਯਮ ਬਧ ਕੀਤਾ ਹੋਇਆ ਹੈ ਅਤੇ ਹਰ ਜੀਵ ਮਾਤਰ ਦੇ ਭਾਗ (Destiny) ਨਿਸਚਿਤ ਕਰ ਰਖੇ ਹਨ। ਕਿਤਨੀ ਬੇਸ਼ੁਮਾਰ ਵਾਹਿਗੁਰੂ ਦੀ ਉਪਜ ਹੈ ਅਤੇ ਕਿਤਨੇ ਬੇਸ਼ੁਮਾਰ ਸਭ ਦੇ ਸਿਰ ਲਿਖੇ ਲੇਖ ਹੋਣਗੇ।

ਇਹ ਵਿਚਾਰ ਸਤਿਗੁਰੂ ਜੀ ਨੂੰ ਵਾਹਿਗੁਰੂ ਦੇ ਬੇਸ਼ੁਮਾਰ ਕਰਨਿਆਂ ਦੀ ਹੈਰਾਨਗੀ ਵਿਚ ਗੜੂੰਦ ਕਰ ਦੇਂਦਾ ਹੈ ਅਤੇ ਆਪ ਉਤੇ ਵਿਸਮਾਦ ਦੀ ਦਸ਼ਾ ਤਾਰੀ ਹੋ ਜਾਂਦੀ ਹੈ, ਜਿਸ ਦਸ਼ਾ ਅੰਦਰ ਹੀ ਇਸ ਪਉੜੀ ਦਾ ਬਾਕੀ ਹਿਸਾ ਅਤੇ ਇਸ ਤੋਂ ਅਗੇ ਤਿੰਨ ਹੋਰ ਪਉੜੀਆਂ ਆਪ ਉਚਾਰਨ ਕਰੀ ਜਾ ਰਹੇ ਹਨ। ਇਸੇ ਵਿਸਮਾਦੀ ਦਸਾ ਅੰਦਰ ਆਪ ਵਾਹਿਗੁਰੂ ਦੀ ਸਮਰਥਾ ਉਸਦੀ ਸੁੰਦਰਤਾ ਅਤੇ ਉਸਦੀਆਂ ਦਾਤਾ ਦੇ ਪਸਾਰੇ ਤੋਂ ਸਦਕੇ ਹੋ ਰਹੇ ਹਨ ਅਤੇ ਕਹਿੰਦੇ ਹਨ 'ਵਾਹਿਗੁਰੂ' ਤੇਰੀ ਇਕ ਆਵਾਜ਼ ਤੋਂ ਰਚਨਾ ਰਚੀ ਗਈ ਤੇ ਲੱਖਾਂ ਦਰਿਆ ਤੇ ਨਦੀਆਂ ਵਹਿ ਤੁਰੇ, ਮੈਂ ਤੇਰੀ ਕੇਹੜੀ ੨ ਸਿਫਤ ਕਰਾਂ, ਮੇਰੇ ਵਿਚ ਕੀ ਤਾਕਤ ਹੈ

ਮੈਂ ਤਾ ਤੇਰੇ ਕਿਸੇ ਇਕ ਕਰਨੇ ਤੋਂ ਆਪਾ ਘੁਮਾ ਦੇਵਾਂ ਤਾਂ ਭੀ ਪੂਰਾ ਨਹੀਂ ਉਤਰ ਸਕਦਾ, ਮੈਂ ਤਾ ਸਮਝਦਾ ਹਾਂ ਓਹ ਹੀ ਠੀਕ ਹੈ ਜੋ ਤੇਰੀ ਰਜ਼ਾ ਅੰਦਰ ਹੈ। ਹੇ ਨਿਰ ਆਕਾਰ ਜੋਤਿ ਸਰੂਪ ਮੈਂ ਤਾਂ ਏਨਾ ਹੀ ਕਹਿ ਸਕਦਾ ਹਾਂ ਕਿ ਆਦਿ ਅੰਤ ਤੂੰ ਹੀ ਤੂੰ ਹੈ ਤੇ ਸਦਾ ਸਥਿਰ ਹੈਂ :

'ਕੇਤਾ ਤਾਣੁ ਸੁਆਲਿਹੁ ਰੂਪੁ
ਕੇਤੀ ਦਾਤਿ ਜਾਣੈ ਕੌਣੁ ਕੂਤੁ
ਕੀਤਾ ਪਸਾਉ ਏਕੋ ਕਵਾਉ
ਤਿਸ ਤੇ ਹੋਏ ਲਖ ਦਰੀਆਉ
ਕੁਦਰਤਿ ਕਵਣ ਕਹਾ ਵੀਚਾਰੁ
ਵਾਰਿਆ ਨ ਜਾਵਾ ਏਕ ਵਾਰ
ਜੋ ਤੁਧੁ ਭਾਵੈ ਸਾਈ ਭਲੀ ਕਾਰ
ਤੂ ਸਦਾਸਲਾਮਤਿ ਨਿਰੰਕਾਰ'

ਏਸ ਵਿਸਮਾਦੀ ਰੰਗ ਅੰਦਰ ਸਤਿਗੁਰੂ ਜੀ ਨੇ ਅਗਲੀਆਂ ਤਿੰਨ ਪਉੜੀਆਂ ਉਚਾਰੀਆਂ ਅਤੇ ਇਨ੍ਹਾਂ ਵਿਚ ਰਚਨਾ ਅੰਦਰ ਵਰਤ ਰਹੀ ਭਾਂਤ ੨ ਦੀ ਲੀਲ੍ਹਾ ਦਾ ਜ਼ਿਕਰ ਕੀਤਾ ਹੈ ਪਹਿਲੀ ਵਿਚ ਲੋਕਾਂ ਵਲੋਂ ਕੀਤੇ ਜਾ ਰਹੇ ਅਨੇਕ ਪ੍ਰਕਾਰ ਦੇ ਜਪ ਤਪ ਪੂਜਾ ਪਾਠ, ਤਿਆਗ, ਭਗਤੀ ਭਾਵ, ਪੁੰਨ ਦਾਨ, ਮੋਨ ਅਤੇ ਸਰਮਗਤੀ ਦੇ ਦ੍ਰਿਸ਼ ਸਾਮ੍ਹਣੇ ਲਿਆਂਦੇ ਹਨ। ਦੂਜੀ ਵਿਚ ਦਰਸਾਇਆਹੈ ਕਿ ਉਸੇ ਸ੍ਰਿਸ਼ਟੀ ਪਰ ਜਿਥੇ ਅਨੇਕਾਂ ਜਪ ਤਪ ਆਦਿ ਹੋ ਰਹੇ ਹਨ ਉਥੇ ਹੀ ਅਸੰਖਾਂ ਮਹਾਂਮੂਰਖ ਲੋਕ ਭੀ ਹਨ ਜੋ ਨਿਤਾਪ੍ਰਤੀ ਚੋਰੀਆਂ ਕਰਦੇ, ਹਰਾਮ ਖਾਂਦੇ, ਧੱਕਾ ਕਰਦੇ ਅਤੇ ਮਨੁਖੀ ਹਤਿਆ ਅਤੇ ਹੋਰ ਕਈ ਤਰ੍ਹਾਂ ਦੇ ਘੋਰ ਪਾਪ ਕਮਾਉਂਦੇ ਹਨ, ਓਹਨਾ ਦੀ ਬੁਧ ਏਨੀ ਮਲੀਨ ਹੋ ਚੁਕੀ ਹੈ ਕਿ ਝੂਠ, ਠਗੀ ਨਿੰਦਾ ਚੁਗਲੀ ਤੋਂ ਬਿਨਾਂ ਓਹਨਾਂ ਦਾ ਕੋਈ ਕੰਮ ਹੀ ਨਹੀਂ। ਤੀਜੀ ਪਉੜੀ ਵਿਚ ਵਾਹਿਗੁਰੂ ਦੀ ਲੀਲ੍ਹਾ ਦੇ ਕਥਨ ਵਿਚ ਭੀ ਆਪਣੀ ਅਲਪਗਤਾ ਦਾ ਜ਼ਿਕਰ ਕਰਦੇ ਹੋਇ ਕਹਿੰਦੇ ਹਨ ਕਿ ਉਸ ਬਾਰੇ 'ਅਸੰਖ' ਸ਼ਬਦ ਵਰਤਨਾ ਭੀ ਆਪਣੇ ਸਿਰ ਬੋਝ ਲੈਣਾ ਹੈ ਪਰ ਕੀ ਕੀਤਾ ਜਾਵੇ ਅਖਰਾਂ ਤੋਂ ਬਗੈਰ ਕਹਿਣ ਦਾ ਜ਼ਰੀਆ ਭੀ ਕੋਈ ਨਹੀਂ। ਫਿਰ ਭੀ ਇਹ ਹੀ ਕਹਿਣਾ ਬਣਦਾ ਹੈ ਕਿ ਵਾਹਿਗੁਰੂ ਅੱਖਰਾਂ

ਦੀ ਗਿਣਤੀ ਮਿਣਤੀ ਵਿਚ ਨਹੀਂ ਆ ਸਕਦਾ। ਏਨਾ ਕਹਿਣਾ ਕਾਫੀ ਹੈ ਕਿ ਜਿਤਨੀ ਰਚਨਾ ਹੈ ਇਹ ਉਸੇ ਇਕ ਦਾ ਜਲਵਾ ਹੈ ਅਤੇ ਕੋਈ ਥਾਂ ਐਸੀ ਨਹੀਂ ਜਿਥੇ ਓਹ ਨਹੀਂ ਰਮ ਰਿਹਾ। ਇਨ੍ਹਾਂ ਚਾਰ ਪਉੜੀਆਂ ਵਿਚ ਹਰ ਪਉੜੀ ਦੇ ਅਖ਼ੀਰ ਤੇ ਆਪਣੇ ਵਿਸਮਾਦੀ ਅਨਭਵ ਦਾ ਇਹ ਕਹਿ ਕੇ ਪ੍ਰਗਟਾਵਾ ਕੀਤਾ ਹੈ :

'ਕੁਦਰਤਿ ਕਵਣ ਕਹਾ ਵੀਚਾਰੁ-ਵਾਰਿਆ ਨ ਜਾਵਾਂ ਏਕ ਵਾਰ
ਜੋ ਤੁਧੁ ਭਾਵੈ ਸਾਈ ਭਲੀ ਕਾਰ-ਤੂੰ ਸਦਾ ਸਲਾਮਤਿ ਨਿਰੰਕਾਰ।

ਅਤੇ ਵਾਰ ੨ ਦੁਹਰਾ ਕੇ 'ਸਦਾ ਸਲਾਮਤਿ ਨਿਰੰਕਾਰ' ਨਾਲ ਆਪਣਾ ਪਿਆਰ ਦ੍ਰਿੜ ਕਰਾਇਆ ਹੈ ਬਲਕਿ ਇਨ੍ਹਾਂ ਤੋਂ ਅਗਲੀ ਪਉੜੀ ਵਿਚ ਇਸ ਨਿਸਚੇ ਨੂੰ ਹੋਰ ਪੱਕਾ ਕੀਤਾ ਹੈ ਕਿ ਨਾਮ ਦਾ ਪਿਆਰ ਪਾਪਾਂ ਦੀ ਸਾਰੀ ਮੈਲ ਭੀ ਧੋ ਦੇਂਦਾ ਹੈ।

'ਭਰੀਐ ਮਤਿ ਪਾਪਾ ਕੈ ਸੰਗਿ
ਓਹੁ ਧੋਪੈ ਨਾਵੈ ਕੈ ਰੰਗਿ'

ਪਰ ਨਾਮ ਦੇ ਪਿਆਰ ਤੋਂ ਬਿਨਾਂ ਪੁੰਨ ਪਾਪ ਦਾ ਸਿਲਸਲਾ ਬਣਿਆ ਰਹਿੰਦਾ ਹੈ ਅਤੇ ਮਨੁਖ ਆਪਣੇ ਬੀਜੇ ਦਾ ਫਲ ਜ਼ਰੂਰ ਖਾਂਦਾ ਹੈ ਕਿਉਂਕਿ ਵਾਹਿਗੁਰੂ ਦੇ ਬਣਾਏ ਨੀਯਮਾਂ ਅਧੀਨ ਪੁੰਨਾ ਪਾਪਾਂ ਦੇ ਫਲ ਸਰੂਪ ਜਨਮ ਮਰਨ ਦਾ ਗੇੜ ਜ਼ਰੂਰੀ ਹੈ :

'ਆਪੇ ਬੀਜਿ ਆਪੇ ਹੀ ਖਾਹੁ
ਨਾਨਕ ਹੁਕਮੀ ਆਵਹੁ ਜਾਹੁ'

ਇਸ ਲਈ ਨਾਮ ਨੂੰ ਸੁਣਨਾ, ਨਾਮ ਉਤੇ ਨਿਸਚਾ ਲਿਆਉਣਾ ਅਤੇ ਮਨ ਕਰ ਕੇ ਨਾਮ ਨਾਲ ਪਿਆਰ ਕਰਨਾ ਇਹ ਨਾਮ ਦੀ ਸੂਝ ਪ੍ਰਾਪਤੀ ਦੇ ਅੰਤਰਗਤੀ (Subjective) ਸਾਧਨ ਹਨ ਅਤੇ ਇਹੋ ਅਸਲ ਤੀਰਥ ਇਸ਼ਨਾਨ ਅਤੇ ਦਇਆ ਤਪ ਦਾਨ ਪੁੰਨ ਕਰਨੇ ਹਨ :

'ਸੁਣਿਆ ਮੰਨਿਆ ਮਨਿ ਕੀਤਾ ਭਾਉ
ਅੰਤਰ ਗਤਿ ਤੀਰਥਿ ਮਲਿ ਨਾਉ'

ਵਾਹਿਗੁਰੂ ਦਾ ਨਾਮ ਸੁਣਨ, ਮੰਨਣ ਅਤੇ ਉਸ ਨਾਲ ਪਿਆਰ ਪਾਉਣ ਦੇ ਵਿਚਾਰ ਸਤਿਗੁਰੂ ਜੀ ਨੂੰ ਮੁੜ ਨਾਮ ਵਿਚ ਜੋੜ ਦੇਂਦੇ ਹਨ ਅਤੇ ਆਪ ਉਸ ਦੀਆਂ ਵਡਿਆਈਆਂ ਦੇ ਵਿਚਾਰ ਵੰਨੇ ਪੈ ਜਾਂਦੇ ਹਨ :

'ਹੇ ਵਾਹਿਗੁਰੂ, ਸਾਰੀਆਂ ਵਡਿਆਈਆਂ ਤੇਰੀਆਂ ਹੀ ਹਨ ਮੈਂ ਤਾਂ ਗੁਣ ਹੀਣ ਹਾਂ, ਹੇ ਸਰਬ ਵਿਭੂਤੀ, ਸਰਬ ਨਾਦ ਅਤੇ ਸਰਬ ਸਾਜਨ ਹਾਰ, ਸਤਿ ਸਰੂਪ, ਸੁੰਦਰ ਅਤੇ ਖੇੜਾ-ਮੁਜੱਸਮ ਮੇਰੀ ਤਾਂ ਤੈਨੂੰ ਹੀ ਨਮਸਕਾਰ ਹੈ। ਮੈਂ ਤਾਂ ਏਨਾ ਭੀ ਨਹੀਂ ਜਾਣਦਾ ਕਿ ਇਹ ਸ੍ਰਿਸਟੀ ਤੂੰ ਕਦੋਂ ਤੇ ਕਿਸ ਥਿਤ ਵਾਰ ਨੂੰ ਰਚੀ, ਮੈਂ ਤਾਂ ਕੁਝ ਕਹਿ ਨਹੀਂ ਸਕਦਾ, ਨ ਕੁਝ ਜਾਣਦਾ ਹੀ ਹਾਂ—ਕੇਵਲ ਇਤਨਾ ਹੀ ਕਹਿੰਦਾ ਹਾਂ 'ਵਡਾ ਸਾਹਿਬੁ ਵਡੀ ਨਾਈ ਕੀਤਾ ਜਾ ਕਾ ਹੋਵੈ'। ਤੇਰੇ ਰਚੇ ਲਖੂਖਾਹ ਆਕਾਸ ਤੇ ਪਾਤਾਲ ਹਨ ਜਿਨ੍ਹਾਂ ਦਾ ਪਾਰਾਵਾਰ ਲੈਂਦੇ ੨ ਅਨੇਕਾਂ ਹੀ ਹੁਟ ਗਏ ਪਰ ਤੇਰਾ ਅੰਤ ਨ ਲੈ ਸਕੇ, ਇਸ ਲਈ ਇਹੋ ਕਹਿਣਾ ਬਣਦਾ ਹੈ :

'ਨਾਨਕ ਵਡਾ ਆਖੀਐ ਆਪੇ ਜਾਣੈ ਆਪੁ'

ਜਿਨ੍ਹਾਂ ਤੇਰੀ ਸਿਫਤ ਸਲਾਹ ਕਰਨ ਵਾਲਿਆਂ ਨੇ ਤੈਨੂੰ ਸਮਝਣ ਦੇ ਜਤਨ ਕੀਤੇ ਭੀ ਹਨ ਓਹ ਤੇਰੀ ਬਾਬਤ ਏਨਾ ਭੀ ਨਹੀਂ ਜਾਣ ਸਕੇ ਜਿੰਨਾ ਸਮੁੰਦਰ ਵਿਚ ਮਿਲ ਜਾਣ ਵਾਲੇ ਨਦੀਆਂ ਨਾਲੇ ਸਮੁੰਦਰ ਬਾਬਤ ਜਾਣਦੇ ਹਨ। ਤੇਰੀਆਂ ਸਿਫਤਾਂ ਦਾ ਕੋਈ ਓੜਕ ਬੰਨਾ (Limit) ਨਹੀਂ, ਨ ਤੇਰੇ ਕੰਮਾਂ ਦਾ ਹੀ ਹਿਸਾਬ ਲਗ ਸਕਦਾ ਹੈ, ਨ ਕੋਈ ਇਹ ਜਾਣ ਸਕਦਾ ਹੈ ਕਿ ਤੂੰ ਕੀ ਕਰਨ ਦਾ ਇਰਾਦਾ ਰਖਦਾ ਹੈ। ਤੇਰਾ ਅੰਤ ਤਾਂ ਕਿਸੇ ਕੀ ਜਾਣਨਾ ਹੋਇਆ, ਜੋ ਤੇਰਾ ਅੰਤ ਲੈਣ ਵੱਲ ਲਗੇ ਹਨ, ਉਨ੍ਹਾਂ ਦਾ ਹੀ ਅੰਤ ਨਹੀਂ :

'ਅੰਤ ਕਾਰਣਿ ਕੇਤੇ ਬਿਲਲਾਹਿ
ਤਾ ਕੇ ਅੰਤ ਨ ਪਾਏ ਜਾਹਿ'

ਜਿੰਨ੍ਹਾਂ ਬਹੁਤਾ ਤੇਰੀ ਬਾਬਤ ਕੋਈ ਕਹੇ, ਉਸ ਨੂੰ ਤੂੰ ਓਨਾ ਹੋਰ ਬਹੁਤਾ ਲਗਣ ਲਗਦਾ ਹੈ। ਇਹ ਤਾਂ ਤੂੰ ਆਪ ਹੀ ਜਾਣਦਾ ਹੈ ਕਿ ਤੂੰ ਕਿਤਨਾ ਕੁ ਵੱਡਾ ਹੈ, ਮੈਂ ਤਾਂ ਕੇਵਲ ਏਨਾ ਕਹਿ ਸਕਦਾ ਹਾਂ ਕਿ ਜੋ ਤੂੰ ਦੇਂਦਾ ਹੈ ਇਹ ਭੀ ਤੇਰੀ ਮੇਹਰ ਤੇ ਬਖਸ਼ਸ਼ ਹੈ।

ਵਾਹਿਗੁਰੂ ਦੀਆਂ ਬਖਸਸ਼ਾਂ ਦਾ ਹਿਸਾਬ ਭੀ ਕੋਈ ਨਹੀਂ ਲਗਾ ਸਕਦਾ ਉਹ ਹਮੇਸ਼ਾਂ ਲਈ ਦੇਈ ਹੀ ਜਾਂਦਾ ਹੈ ਅਤੇ ਆਪਣੇ ਦਿਤੇ ਦੇ ਬਦਲੇ ਵਿਚ ਕੁਝ ਲੈਣ ਦੀ ਆਸ ਨਹੀਂ ਕਰਦਾ। ਕਿਤਨੇ ਹੀ ਸੂਰਮੇ ਤੇ ਮਹਾਂਬਲੀ, ਕਿਤਨੇ ਹੀ ਓਹ ਲੋਕ ਹਨ ਜੋ ਦਾਤਾਂ ਲੈਂਦੇ ਅਤੇ ਮੰਦੇ ਕੰਮੀ ਉਨ੍ਹਾਂ ਦਾਤਾਂ ਨੂੰ ਵਰਤਦੇ ਤੇ ਖੁਆਰ ਹੁੰਦੇ

ਹਨ ਕਿਤਨੇ ਹੀ ਅਕ੍ਰਿਤਘਣ ਲੋਕ ਲੈ ਕੇ ਮੁਕਰ ਜਾਣ ਵਾਲੇ ਅਤੇ ਕਿਤਨੇ ਹੀ ਹੋਰ ਮੂਰਖ ਲੋਕ ਉਸ ਦੇ ਦਰੋਂ ਦਾਤਾਂ ਲੈ ਲੈ ਕੇ ਮੌਜਾਂ ਮਾਣਦੇ ਹਨ। ਇਕਨਾਂ ਦੇ ਭਾਗੀਂ ਸਦਾ ਲਈ ਦੁਖ ਤੇ ਭੁਖ ਮਿਲਨਾ ਲਿਖਿਆ ਹੈ ਪਰ ਇਹ ਭੀ ਤੇਰੇ ਹੁਕਮ ਅਨੁਸਾਰ ਹੈ। ਤੂੰ ਸਭ ਦੀਆਂ ਲੋੜਾਂ ਨੂੰ ਜਾਣਦਾ ਤੇ ਪੂਰਾ ਕਰਦਾ ਹੈ ਪਰ ਹੇ ਵਾਹਿਗੁਰੂ, ਸਭ ਤੋਂ ਵਡੀ ਬਖਸ਼ਸ਼ ਤੇਰੀ ਸਿਫ਼ਤ ਸਾਲਾਹ ਵਿਚ ਲਗਨਾ ਹੀ ਹੈ, ਜਿਸ ਨੂੰ ਤੂੰ ਇਹ ਬਖਸ਼ ਦੇਵੇਂ ਓਹ ਸਭ ਤੋਂ ਸ਼੍ਰੋਮਣੀ ਪਾਤਸ਼ਾਹ ਹੈ।

ਵਾਹਿਗੁਰੂ ਦੀਆਂ ਬਖਸ਼ਸ਼ਾਂ ਤੋਂ ਸਤਿਗੁਰੂ ਦਾ ਧਿਆਨ ਉਸ ਦੇ ਹੋਰ ਗੁਣਾਂ ਵੱਲ ਜਾਂਦਾ ਹੈ। ਆਪ ਕਹਿੰਦੇ ਹਨ ਕਿ ਵਾਹਿਗੁਰੂ ਦੇ ਗੁਣ, ਗੁਣਾਂ ਨੂੰ ਵਿਹਾਝਣ ਵਾਲੇ, ਗੁਣਾਂ ਦੇ ਭੰਡਾਰ, ਗੁਣਾ ਦਾ ਤੋਲ ਤੇ ਤੋਲਣ ਵਾਲੇ ਵਟੇ ਅਤੇ ਵਾਹਿਗੁਰੂ ਦਾ ਦਰਬਾਰ, ਹੁਕਮ ਤੇ ਅਟਲ ਨਿਯਮ ਜਿਨ੍ਹਾਂ ਅਨੁਸਾਰ ਗੁਣਾਂ ਦਾ ਸੌਦਾ ਹੁੰਦਾ ਹੈ ਅਤੇ ਉਸ ਦੀ ਰਹਿਮਤ ਜਿਸ ਸਦਕਾ ਇਹ ਸੌਦਾ ਪ੍ਰਾਪਤ ਹੁੰਦਾ ਹੈ, ਇਨ੍ਹਾਂ ਸਭ ਦਾ ਮੁੱਲ ਨਹੀਂ ਪਾਇਆ ਜਾ ਸਕਦਾ ਓਹ ਆਪ 'ਅਮੁਲੁ' ਹੈ ਜਿਸ ਦੀ ਕੀਮਤ ਨਹੀਂ ਪਾਈ ਜਾ ਸਕਦੀ। ਅਨੇਕਾਂ ਉਸ ਦਾ ਮੁੱਲ ਪਾਉਂਦੇ ਅਤੇ ਉਸ ਨੂੰ ਆਖਦੇ ਚਲੇ ਗਏ ਪਰ ਕੋਈ ਭੀ ਉਸ ਨੂੰ ਕਹਿ ਨ ਸਕਿਆ ਕਿਉਂਕਿ :

'ਜੇ ਵਡੁ ਭਾਵੈ ਤ ਵਡੁ ਹੋਇ'

ਵਾਹਿਗੁਰੂ ਦੀ ਅਤੁੱਲ ਵਡਿਆਈ ਦਾ ਧਿਆਨ ਸਤਿਗੁਰੂ ਜੀ ਨੂੰ ਮੁੜ ਗਹਿਰੇ ਵਿਸਮਾਦ ਅੰਦਰ ਲੈ ਜਾਂਦਾ ਹੈ ਅਤੇ ਆਪ ਸੋਚਦੇ ਹਨ ਕਿ ਏਨੀਆਂ ਵਡਿਆਈਆਂ ਵਾਲੇ ਵਾਹਿਗੁਰੂ ਦਾ ਦਰਬਾਰ ਕਿਤਨਾ ਆਲੀਸ਼ਾਨ ਹੋਇਗਾ ਜਿਥੇ ਅਨੇਕ ਰਾਗ ਰਾਗਣੀਆ ਦੁਆਰਾ ਉਸ ਦਾ ਜਸ ਗਾਇਆ ਜਾ ਰਿਹਾ ਹੈ ਅਤੇ ਹਵਾ ਪਾਣੀ ਅਗਨੀ ਆਦਿ ਮੂਲ ਤਤ ਵਸਤੂਆਂ ਤੋਂ ਇਲਾਵਾ ਤਮਾਮ ਦੇਵੀਆਂ, ਦੇਵਤੇ ਸਿਧ ਸਾਧਕ, ਜਤੀ ਸਤੀ, ਪੰਡਤ, ਸੂਰਮੇ ਮਹਾਂ ਬਲੀ, ਮੋਹਣੀਆਂ, ਸਾਰੇ ਆਕਾਸ਼ ਖੰਡ ਮੰਡਲ ਬ੍ਰਹਿਮੰਡ ਚਾਰੇ ਖਾਣੀਆਂ ਦੇ ਜੀਵ ਅਤੇ ਅਨਗਿਣਤ ਹੋਰ ਉਸ ਦੀਆਂ ਵਡਿਆਈਆਂ ਗਾ ਰਹੇ ਹਨ। ਓਹ ਜਿਸ ਨੇ ਭਾਂਤ ੨ ਦੀ ਰਚਨਾ ਰਚੀ ਹੈ ਅਤੇ ਸਾਰੀ ਰਚਨਾ ਅੰਦਰ ਆਪ ਆਸਨ ਜਮਾਈ ਇਸ ਨੂੰ ਆਪਨੇ ਹੁਕਮ ਅਧੀਨ ਆਪਨੀ ਮਰਜ਼ੀ ਅਨੁਸਾਰ ਚਲਾ ਰਿਹਾ ਹੈ, ਓਹ ਪਾਤਸ਼ਾਹ, ਪਾਤਸ਼ਾਹਾਂ ਦਾ ਪਾਤਸ਼ਾਹ ਹੈ ਸਾਨੂੰ ਤਾਂ ਉਸ ਦੀ ਰਜ਼ਾ ਅੰਦਰ ਰਹਿਣਾ ਹੀ ਬਣਦਾ ਹੈ।

ਪਾਤਸ਼ਾਹਾਂ ਦੇ ਪਾਤਸ਼ਾਹ ਵਾਹਿਗੁਰੂ ਦੀ ਰਜ਼ਾ ਵਿਚ ਰਹਿਣ ਦਾ ਖਿਆਲ ਉਨ੍ਹਾਂ ਲੋਕਾਂ ਵਾਸਤੇ ਓਪਰਾ ਸੀ ਜੋ ਕੁਝ ਵਿਸ਼ੇਸ਼ ਕਰਮ ਕਾਂਡ ਅਤੇ ਈਸ਼ਰ ਬ੍ਰਹਮਾ ਆਦਿ ਸ਼ਕਤੀਆਂ ਵਿਚ ਵਿਸ਼ਵਾਸ਼ ਰਖਦੇ ਸਨ। ਉਨ੍ਹਾਂ ਦਾ ਮੁਖ ਨਿਸ਼ਾਨਾ ਕਰਾਮਾਤੀ ਸ਼ਕਤੀ (ਰਿਧੀ ਸਿਧੀ) ਪ੍ਰਾਪਤ ਕਰਨਾ ਸੀ। ਓਹ ਇਹ ਸਮਝਦੇ ਸਨ ਕਿ ਐਸੀ ਸ਼ਕਤੀ ਦਾ ਮਾਲਕ ਹੋਣਾ ਹੀ ਜੀਵਨ ਦਾ ਅਸਲ ਪ੍ਰਯੋਜਨ ਹੈ ਕਿਉਂਕਿ ਜਿੰਨਾ ਸ਼ਕਤੀਸ਼ਾਲੀ ਕੋਈ ਹੋਵੇਗਾ ਉਸਦਾ ਓਤਨਾ ਜ਼ਿਆਦਾ ਭੈ ਸੰਸਾਰ ਮੰਨੇਗਾ ਅਤੇ ਉਸਦੀ ਉਤਨੀ ਮਾਨ ਪ੍ਰਤਿਸ਼ਠਤਾ ਵਧੇਗੀ। ਇਹ ਲੋਕ (ਸਿਧ ਜੋਗੀ) ਆਮ ਲੋਕਾਂ ਤੋਂ ਦੂਰ ਦੁਰਾਡੇ ਪਹਾੜਾਂ ਵਿਚ ਜਾ ਵਸਦੇ, ਕੰਨੀ ਮੁੰਦਰਾਂ, ਇਕ ਹਥ ਭਿਖਿਆ ਪੁਆਓਣ ਵਾਲਾ ਖਪਰ ਜਾਂ ਝੋਲੀ, ਦੂਜੇ ਹਥ ਡੰਡਾ, ਪਿੰਡੇ ਤੇ ਸੁਆਹ ਮਲਦੇ, ਸਿਰ ਪਰ ਲਿਟਾਂ ਆਦ ਅਤੇ ਘਰ ੨ ਫਿਰਕੇ ਗੁਰੂ ਗੋਰਖ ਨਾਥ ਨੂੰ ਆਦੇਸ ਦੇਂਦੇ ਅਤੇ ਇਸ ਤਰਾਂ ਮੰਗੀ ਭਿਖਿਆ ਤੋਂ ਆਪਨਾ ਨਿਰਬਾਹ ਤੋਰਦੇ. ਕਈ ਤਰਾਂ ਦੀਆਂ ਜੋਗ ਕਿਰਿਆ ਅਤੇ ਆਸਨ ਲਗਾ ਕੇ ਸਿਧੀ ਦੀ ਪ੍ਰਾਪਤੀ ਦੇ ਸਾਧਨ ਸਾਧਦੇ ਅਤੇ ਪ੍ਰਾਪਤ ਕੀਤੀ ਸ਼ਕਤੀ ਦੁਆਰਾ ਅਨਿਯਮਕ ਗੱਲਾਂ ਕਰਕੇ ਰਬੀ ਰਜ਼ਾ ਨੂੰ ਭੰਗ ਕਰਦੇ। ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਜਦੋਂ ਸਤਿਗੁਰੂ ਨਾਨਕ ਦੇਵ ਸੁਮੇਰ ਪਰਬਤ ਪਰ ਸਿਧ ਮੰਡਲੀ ਪਾਸ ਪੁਜੇ ਤਾਂ ਸ਼ਕਤੀ ਦੇ ਪੁਜਾਰੀ ਸਿਧਾਂ ਨੇ ਪਹਿਲਾ ਪ੍ਰਸ਼ਨ ਜੋ ਸਤਿਗੁਰੂ ਪਰ ਕੀਤਾਂ ਓਹ 'ਕੌਣ ਸ਼ਕਤ ਤੋਹਿ ਏਥੇ ਲਿਆਈ' ਦਾ ਸੀ। ਜਿਸ ਦਾ ਉਤਰ ਸਤਿਗੁਰੂ ਜੀ ਨੇ 'ਹਉ ਜਪਿਆ ਪਰਮੇਸਰੋ' ਦੁਆਰਾ ਦਿਤਾ ਅਤੇ ਜਦੋਂ ਕਰਾਮਾਤਾਂ ਵਿਚ ਵਿਸ਼ਵਾਸ਼ ਰਖਣ ਵਾਲੇ ਸਿਧਾਂ ਨੇ ਸਤਿਗੁਰੂ ਜੀ ਨੂੰ ਕਰਾਮਾਤ ਵਿਖਾਉਣ ਲਈ ਕਿਹਾ ਤਦ ਭੀ ਆਪ ਨੇ ਉਨ੍ਹਾਂ ਨੂੰ ਰਿਧੀਆਂ ਸਿਧੀਆਂ ਅਤੇ ਕਰਾਮਾਤਾਂ ਵਲੋਂ ਹਟ ਕੇ ਇਕ ਪਰਮੇਸ਼ਰ ਪਰ ਭਰੋਸਾ ਰਖਣ ਅਤੇ ਉਸ ਦੀ ਰਜ਼ਾ ਵਿਚ ਰਹਿਣ ਦੀ ਪ੍ਰੇਰਨਾ ਇਹ ਕਹਿ ਕੇ ਦਿਤੀ :

'ਬਾਝੋਂ ਸਚੇ ਨਾਮ ਦੇ ਹੋਰ ਕਰਾਮਾਤ ਅਸਾਥੇ ਨਾਹੀਂ'।

ਸਤਿਗੁਰੂ ਜੀ ਨੇ ਜਪਜੀ ਦੀ 'ਸੋਦਰ' ਵਾਲੀ ਪਉੜੀ ਵਿਚ ਵਾਹਿਗੁਰੂ ਦੇ ਦਰਬਾਰ ਦੇ ਅਲੌਕਕ ਤੇ ਵਿਸਮਾਦੀ ਦਰਸ਼ਨਾਂ ਪਿਛੋਂ ਇਹੋ ਦ੍ਰਿੜ ਕੀਤਾ ਸੀ ਕਿ ਸਾਨੂੰ ਐਸੇ ਰਜ਼ਾਈ ਦੀ ਰਜ਼ਾ ਅੰਦਰ ਰਹਿਣਾ ਹੀ ਬਣਦਾ ਹੈ, ਪਰ ਆਪ ਦੇ ਸਾਹਮਣੇ ਇਹਨਾਂ ਜੋਗੀ. ਲੋਕਾਂ ਦਾ ਚਿਤੱਰ ਭੀ ਸੀ ਜੋ ਕਰਾਮਾਤੀ ਅਤੇ ਅਨਿਯਮਕ

ਗੱਲਾਂ ਦੁਆਰਾ ਰਜ਼ਾਈ ਦੀ ਰਜ਼ਾ ਭੰਗ ਕਰਨ ਵਿਚ ਵਿਸ਼ਵਾਸ਼ ਰਖਦੇ ਸਨ। ਇਹ ਗੱਲ ਨਾਮ ਵਾਲੇ ਵਾਯੂ ਮੰਡਲ ਵਿਚ ਵਿਘਣ ਕਾਰੀ ਸੀ ਜਿਸ ਲਈ ਸਤਿਗੁਰੂ ਜੀ ਨੇ ਜਪਜੀ ਦੀਆਂ ਅਗਲੀਆਂ ਚਾਰ ਪਉੜੀਆਂ ਵਿਚ ਵਿਸ਼ੇਸ਼ ਤੌਰ ਸਿਧ ਜੋਗੀਆਂ ਦੀਆਂ ਕਿਰਿਆ ਅਤੇ ਭੇਖ ਵੱਲ ਸੰਕੇਤ ਕੀਤਾ ਹੈ ਅਤੇ ਉਨਾਂ ਦੀਆਂ ਮੁੰਦਰਾਂ, ਖਪਰ ਡੰਡਾ ਬਿਭੂਤ ਭੰਡਾਰਾ ਆਸਨ ਆਦਿ ਦੀ ਬਜਾਏ ਨਾਮ ਵਾਲਾ ਵਾਤਾਵਰਣ ਪੈਦਾ ਕਰਨ ਵਾਲੇ ਗੁਣਾਂ ਦਾ ਵਿਸਥਾਰ ਦੇਂਦੇ ਹੋਏ ਉਸ ਵਾਹਿਗੁਰੂ ਨੂੰ ਪਰਨਾਮ ਦਿਤਾ ਹੈ ਜੋ ਜੁਗਾਂ ਜੁਗਾਂਤਰਾਂ ਅੰਦਰ ਅਤੇ ਆਦਿ ਅੰਤ ਦੀਆਂ ਹੱਦਾਂ ਤੋਂ ਬਾਹਰ ਪਵਿੱਤਰ ਪਾਵਨ ਇਕੋ ਇਕ ਹੋਂਦ ਹੈ। ਆਪ ਨੇ ਇਸ ਗੱਲ ਨੂੰ ਚਾਰ ਵਾਰ ਦੁਹਰਾਇਆ ਹੈ :

> 'ਆਦੇਸੁ ਤਿਸੈ ਆਦੇਸੁ
> ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ'

ਐਸੇ ਵਾਹਗਿਰੂ ਨੂੰ ਲਖਾਂ ਜੀਭਾਂ ਦੁਆਰ ਲਖਾਂ ਵਾਰ ਵੀ ਕਹਿੰਦੇ ਜਾਈਏ ਤਾਂ ਉਸ ਦਾ ਭੇਦ ਨਹੀਂ ਪਾ ਸਕੀਦਾ। ਉਸ ਦੀ ਆਪਣੀ ਮੇਹਰ ਹੋਵੇ ਤਾਂ ਹੀ ਉਸ ਨੂੰ ਪਾਇਆ ਜਾ ਸਕਦਾ ਹੈ। ਉਸ ਦੀ ਨਦਰ ਤੋਂ ਬਿਨਾਂ ਤਾਂ ਕੂੜੇ ਬੰਦੇ ਦੀਆਂ ਕੂੜੀਆਂ ਠੀਸਾਂ ਹੀ ਹਨ। ਉਸ ਦੀ ਪ੍ਰਾਪਤੀ ਤਾਂ ਦੂਰ ਦੀ ਗੱਲ ਹੈ, ਬੰਦੇ ਵਿਚ ਤਾਂ ਉਸ ਬਾਰੇ ਕੁਝ ਆਖਣ ਦਾ ਭੀ ਜੋਰ ਨਹੀਂ, ਬਲਕਿ ਓਹ ਆਪਨੇ ਜੋਰ ਦੀ ਤਾਂ ਉਕਾ ਹੀ ਸ਼ੇਖੀ ਨਹੀਂ ਮਾਰ ਸਕਦਾ, ਉਸ ਵਿਚ ਨਿਜੀ ਬਲ ਏਨਾਂ ਭੀ ਨਹੀਂ ਕਿ ਓਹ ਆਪਣੇ ਪੈਰੋਂ ਉਚੇ ਅਥਵਾ ਸ੍ਰੇਸ਼ਟ ਜੀਵਨ ਵਾਲਾ ਹੋ ਸਕੇ, ਸਾਰਾ ਬਲ ਵਾਹਿਗੁਰੂ ਦਾ ਹੈ ਅਤੇ ਓਹ ਆਪਣੇ ਬਲ ਨੂੰ ਵਰਤਦਾ ਤੇ ਵੇਖ ੨ ਵਿਗਸਦਾ ਹੈ।

ਹਾਂ. ਵਾਹਿਗੁਰੂ ਦੀ ਬਖਸ਼ਸ਼ (Grace) ਹੋਵੇ ਤਾਂ ਮਨੁਖ ਵੀ ਜ਼ੋਰ ਵਾਲਾ-ਮਹਾਂ ਬਲੀ ਬਣ ਸਕਦਾ ਹੈ :

> 'ਕਰਮ ਖੰਡ ਕੀ ਬਾਣੀ ਜੋਰੁ
> ਤਿਥੈ ਹੋਰੁ ਨ ਕੋਈ ਹੋਰੁ
> ਤਿਥੈ ਜੋਧ ਮਹਾ ਬਲ ਸੂਰ
> ਤਿਨ ਮਹਿ ਰਾਮੁ ਰਹਿਆ ਭਰਪੂਰ'

ਪਰ ਇਹ ਬਖਸ਼ਸ਼ ਪ੍ਰਾਪਤ ਕਰਨ ਲਈ ਪਹਿਲੋਂ ਧਰਮ ਖੰਡ, ਗਿਆਨ ਖੰਡ ਅਤੇ ਸਰਮ ਖੰਡ ਦੀ ਸਥਿਤੀ ਉਪ-ਜਾਉਣ ਦੀ ਲੋੜ ਹੈ (ਵਿਸਥਾਰਕ ਵਿਚਾਰ ਪਿਛੇ ਕੀਤਾ ਗਿਆ ਹੈ) ਬਖਸ਼ਸ਼ ਵਾਲੀ ਦਸ਼ਾ ਨੂੰ ਪੁਜੇ ਮਨੁਖ :

'ਨ ਓਹਿ ਮਰਹਿ ਨ ਠਾਗੇ ਜਾਹਿ
ਜਿਨ ਕੈ ਰਾਮੁ ਵਸੈ ਮਨ ਮਾਹਿ'

ਉਪਰੰਤ ਨਿਰੰਕਾਰ ਦੀ ਸਦੀਵੀ ਹਜ਼ੂਰੀ ਅੰਦਰ ਮਨ ਟਿਕ ਜਾਂਦਾ ਹੈ ਅਤੇ ਜੋ ਕਾਰ ਮਨੁਖ ਕਰਦਾ ਹੈ ਓਹ ਸੁਤੇ ਸਿਧ ਹੀ ਵਾਹਿਗੁਰੂ ਦੇ ਹੁਕਮ ਅਨਕੂਲ ਹੁੰਦੀ ਹੈ।

ਅਖੀਰ ਵਿਚ ਵਾਹਿਗੁਰੂ ਦੀ ਨਦਰ ਦੇ ਪਾਤਰ ਬਣਨ ਲਈ ਲੁੜੀਂਦੀ ਘਾਲਣਾ ਦਾ ਚਿੱਤਰ ਖਿਚਿਆ ਹੈ ਅਤੇ ਦਸਿਆ ਹੈ ਕਿ ਅਜੇਹੀ ਘਾਲ ਦੀਆਂ ਮੁਸ਼ਕਲਾਂ ਘਾਲਕੇ ਨਾਮ ਸੰਜੋਗੀ ਬਣਨ ਨਾਲ ਹੀ ਮਨੁਖ ਆਪਣਾ ਅਤੇ ਆਪਣੇ ਸਤ-ਸੰਗੀਆਂ ਦਾ ਮੁਖ ਉਜਲਾ ਕਰ ਸਕਦਾ ਹੈ :

'ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ'



# ਜਪੁ ਵਿਚਾਰ

## ਇਸਟ੍ਰੈਕਟ ਦੇ ਵੰਡਣ ਦੀ ਸੇਵਾ

### ਹੇਠਾਂ ਲਿਖੀਆਂ ਸਭਾਵਾਂ ਅਤੇ ਸਜਣਾਂ ਵਲੋਂ ਕੀਤੀ ਗਈ :

੧. ਸ੍ਰੀ ਗੁਰੂ ਸਿੰਘ ਸਭਾ ਪਟਿਆਲਾ ।
੨. ਸਿਖ ਕਲਚਰਲ ਮਿਸ਼ਨ ਚੰਡੀ ਗੜ੍ਹ ।
੩. ਸ੍ਰੀ ਗੁਰੂ ਕਲਗੀਧਰ ਸੇਵਕ ਜਥਾ ਬੀਕਾਨੇਰ ।
੪. ਗੁਰਮਤਿ ਪ੍ਰਚਾਰ ਸਭਾ ਗੋਬਿੰਦ ਨਗਰ ਡੇਹਰਾ ਦੂਨ ।
੫. ਸ੍ਰ: ਸੁਹਿੰਦਰ ਸਿੰਘ ਬੇਦੀ 10/23 ਵੈਸਟ ਪਟੇਲ ਨਗਰ ਨਵੀਂ ਦਿੱਲੀ ।
੬. ਸ੍ਰ: ਸ਼ਮਸ਼ੇਰ ਸਿੰਘ ਜਾਇੰਟ ਡਾਇਰੈਕਟਰ (ਰੀਟਾਇਰਡ) ਸ੍ਰੀ ਗੰਗਾ ਨਗਰ ।
੭. ਸ੍ਰ: ਸੁੰਦਰ ਸਿੰਘ ਐਂਡ ਸਨਜ਼ ਰੇਲਵੇ ਬਾਜ਼ਾਰ ਅੰਬਾਲਾ ਸ਼ਹਿਰ ।

---


| ਪ੍ਰਕਾਸ਼ਕ | ਪਹਿਲੀ ਵਾਰ | ਛਾਪਕ |
| --- | --- | --- |
| ਨਰੈਣ ਸਿੰਘ ਸਕੱਤਰ | ੧੦੦੦ | ਆਰਮੀ ਪ੍ਰੈਸ, |
| ਗੁਰੂ ਨਾਨਕ ਮਿਸ਼ਨ | ਅਗਸਤ ੧੯੭੦ | ਪਟਿਆਲਾ । |
| ਪਟਿਆਲਾ । | | |